

# ਭਾਈ ਦਿੱਤ ਸਿੰਘ ਪ੍ਰਤਿਕਾ

ਅੰਕ 52 ਸਾਲ 5 ਅਪ੍ਰੈਲ 2014 (ਮਾਸਿਕ, ਪੰਜਾਬੀ) 25/-



ਪੰਥ ਰਤਨ ਭਾਈ ਦਿੱਤ ਸਿੰਘ ਜੀ ਗਿਆਨੀ
21 ਅਪ੍ਰੈਲ 1850 ਤੋਂ 6 ਸਤੰਬਰ 1901

ਅੰਦਰ ਪੜ੍ਹੋ : ਸੰਪਾਦਕੀ

## ਕੌਮ ਨੂੰ ਅੱਜ ਫਿਰ ਇਕ ਗਿਆਨੀ ਦਿੱਤ ਸਿੰਘ ਦੀ ਲੋੜ ਹੈ !

## ਲੋੜ ਗਿਆਨੀ ਦਿੱਤ ਸਿੰਘ ਜੀ ਦੀ

ਕੌਮ ਨੂੰ ਫਿਰ ਲੋੜ ਗਿਆਨੀ ਦਿੱਤ ਸਿੰਘ ਦੀ ਹੈ ਪੈ ਗਈ।
ਤੁਰ ਗਿਆ ਸੀ ਛੱਡ ਜਿਥੇ ਕੌਮ ਉਥੇ ਹੀ ਖੜੀ ਰਹਿ ਗਈ।
ਸਿੱਖੀ 'ਤੇ ਅੱਜ ਬਾਬਿਆਂ ਨੇ ਹੈ ਕਬਜਾ ਕਰ ਲਿਆ।
ਗੁਰੂ ਗ੍ਰੰਥ ਨੂੰ ਛੱਡ ਲੋਕਾਂ ਉਨ੍ਹਾਂ ਵੱਲ ਮੂੰਹ ਕਰ ਲਿਆ।
ਸਿੱਖੀ, ਡੇਰੇਦਾਰਾਂ, ਜਥੇਦਾਰਾਂ ਦੀ ਗੋਲੀ ਬਣ ਰਹਿ ਗਈ।
ਲੋੜ ਗਿਆਨੀ ......................।
ਤੂੰ ਕਰਮ-ਕਾਂਡਾਂ ਨੂੰ ਰੋਕਿਆ, ਗੁੱਗੇ ਨੂੰ ਗਪੌੜਾ ਸੱਦਿਆ।
ਵਾਧੂ ਅਡੰਬਰਾਂ ਪਾਖੰਡਾਂ ਵਿੱਰੁਧ ਸੀ ਤੂੰ ਝੰਡਾ ਗੱਡਿਆ।
ਕੌਮ ਮੁੜ ਮੜ੍ਹੀ-ਮਸਾਣੀਆਂ ਦੇ ਚੱਕਰਾਂ 'ਚ ਪੈ ਗਈ।
ਲੋੜ ਗਿਆਨੀ .......................।
ਸਿੰਘ ਸਭਾ, ਖਾਲਸਾ ਕਾਲਜ, ਅਖ਼ਬਾਰ ਲਈ ਲਾਇਆ ਤਾਣ ਸੀ।
72 ਕਿਤਾਬਾਂ, ਪੰਜਾਬੀ ਦਾ ਪਹਿਲਾ ਪ੍ਰੋ: ਹੋਣ ਦਾ ਤੈਨੂੰ ਮਾਣ ਸੀ।
ਪਾਇਆ ਨਾ ਮੁੱਲ ਕੌਮ ਨੇ ਬੱਸ ਇਹੀ ਵੱਡੀ ਭੁੱਲ ਰਹਿ ਗਈ।
ਲੋੜ ਗਿਆਨੀ .......................।
ਬਾਬਾ ਬੇਦੀ ਦੇ ਥੱਲਿਓਂ, ਗਦੈਲਾ ਕੱਢ, ਕੇ ਤੂੰ ਸਾਹ ਲਿਆ।
ਵਿਦਵਤਾ ਦੇ ਨਾਲ ਸਵਾਮੀ ਦਯਾ ਨੰਦ ਸੀ ਅੱਗੇ ਲਾ ਲਿਆ।
ਕਲੌੜ ਵਾਲੇ ਨਸੀਬ ਦੀ ਕਲਮ ਸੱਭ ਸੱਚੋ ਸੱਚ ਕਹਿ ਗਈ।
ਕੌਮ ਨੂੰ ਫਿਰ ਲੋੜ ਗਿਆਨੀ ਦਿੱਤ ਸਿੰਘ ਦੀ ਹੈ ਪੈ ਗਈ।

ਪ੍ਰਿੰ. ਨਸੀਬ ਸਿੰਘ ਸੇਵਕ



ੴ ਸਤਿਗੁਰ ਪ੍ਰਸਾਦਿ ॥

# ਭਾਈ ਦਿੱਤ ਸਿੰਘ ਪੱਤ੍ਰਿਕਾ


ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 52 ਸਾਲ 5 ਅਪ੍ਰੈਲ 2014 (ਮਾਸਿਕ, ਪੰਜਾਬੀ) 25/-




**ਮਾਇਆ ਭੇਜਣ ਲਈ ਪਤਾ:-**
ਭਾਈ ਦਿੱਤ ਸਿੰਘ ਪੱਤ੍ਰਿਕਾ
A/C No. 65139724105,
ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ,

## ਤੱਤਕਰਾ





**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |

website:- www.bhaiditsinghpatrika.com
www.mehatpurias.com


**ਰਚਨਾਵਾਂ ਭੇਜਣ ਲਈ ਪਤਾ**
ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ। 160036
ਫੋਨ:- 0172-2623163,
9465216530
E-Mail:- bhaiditsinghpatrika@yahoo.com



ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

ਸੰਪਾਦਕੀ

# ਕੌਮ ਨੂੰ ਅੱਜ ਫਿਰ ਇਕ ਗਿਆਨੀ ਦਿੱਤ ਸਿੰਘ ਦੀ ਲੋੜ ਹੈ!

ਪ੍ਰਿੰ: ਨਸੀਬ ਸਿੰਘ ਸੇਵਕ

*ਸੁੱਤਾ ਪੰਥ ਜਗਾਇਆ ਕਲਮ ਦੁਹਾਈ ਫੇਰ॥*
*ਹਾਏ ! ਹਾਏ ! ਪੰਥ ਵਿਸਾਰਿਆ ਐਸਾ ਦੂਲਾ ਸ਼ੇਰ॥*

ਸਿੱਖ ਕੌਮ ਦੇ ਲਾਸਾਨੀ ਵਿਦਵਾਨ, ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਨੇ ਸਿੱਖ ਕੌਮ ਲਈ ਕੁਝ ਨਵੇ ਦਿਸਹੱਦੇ ਕਾਇਮ ਕੀਤੇ ਸਨ। ਆਪਣੇ ਆਖਰੀ ਸਾਹਾਂ ਤੱਕ ਕੌਮ ਦੀ ਡੁੱਬਦੀ ਜਾ ਰਹੀ ਬੇੜੀ ਨੂੰ ਬਚਾਉਣ ਲਈ ਜੂਝਦਾ ਰਿਹਾ ਅਤੇ ਆਪਣੇ ਨੇੜਲੇ ਸਾਥੀਆਂ ਖਾਸ ਕਰਕੇ ਪ੍ਰੋ: ਗੁਰਮੁੱਖ ਸਿੰਘ ਆਦਿ ਦੇ ਸਹਿਯੋਗ ਸਦਕਾ ਬਹੁਤ ਸਾਰੀ ਸਫਲਤਾ ਵੀ ਪ੍ਰਾਪਤ ਕਰ ਲਈ ਸੀ। ਪਰ ਅਫਸੋਸ ਕਿ ਕੌਮ ਨੇ ਇਸ ਦੂਲੇ ਸ਼ੇਰ, ਅਣਥੱਕ ਯੋਧੇ ਤੇ ਅਦੁਤੀ ਵਿਦਵਾਨ ਨੂੰ ਉੱਕਾ ਹੀ ਵਿਸਾਰ ਦਿੱਤਾ ਹੈ। ਉਨ੍ਹਾਂ ਦੀ ਕੋਈ ਯਾਦਗਾਰ ਨਹੀਂ, ਕੋਈ ਕਾਲਜ, ਸਕੂਲ, ਯੂਨੀਵਰਸਿਟੀਆਂ ਜਾਂ ਹੋਰ ਯਾਦਗਾਰਾਂ ਬਣਾਉਣ ਦਾ ਸਿੱਖ ਕੌਮ ਨੂੰ ਅਜੇ ਤੱਕ ਚੇਤਾ ਨਹੀਂ ਆਇਆ। ਸਿੱਖ ਕੌਮ ਦੀ ਇਹ ਤਰਾਸਦੀ ਹੀ ਸਮਝੋ ਕਿ ਜਿਸ ਵਿਦਵਾਨ ਨੇ ਕੌਮ ਦੀ ਪੁਨਰ ਜਾਗ੍ਰਤੀ ਲਈ ਆਪਣਾ ਤਨ ਮਨ ਤੇ ਧਨ ਲਾ ਦਿੱਤਾ ਸੀ ਉਸ ਦੇ ਬਦਲੇ ਉਸ ਦੀ ਕੋਈ ਯਾਦਗਾਰ ਤੱਕ ਨਹੀਂ ਬਣਾਈ ਗਈ। ਦੂਜੇ ਪਾਸੇ ਆਪਣੀ ਵਿਦਵਤਾ ਦੇ ਬਲਬੂਤੇ ਨਾਲ ਆਰੀਆ ਸਮਾਜ ਦੇ ਮੋਢੀ ਸਵਾਮੀ ਦਯਾ ਨੰਦ ਨੂੰ ਲਗਾਤਾਰ ਤਿੰਨ ਧਰਮ ਬਹਿਸਾਂ ਵਿੱਚ ਸ਼ਰੇਆਮ ਮਾਤ ਦਿੱਤੀ ਤੇ ਉਸੀ ਸਮੇਂ ਇਨ੍ਹਾਂ ਧਰਮ ਬਹਿਸਾਂ ਨਾਲ ਸਬੰਧਤ ਇਕ ਪੁਸਤਕ "ਮੇਰਾ ਤੇ ਸਾਧੂ ਦਯਾ ਨੰਦ ਦਾ ਸੰਬਾਦ" ਲਿਖ ਦਿਤੀ ਸੀ ਜੋ ਕਿ ਉਰਦੂ, ਹਿੰਦੀ ਤੇ ਪੰਜਾਬੀ ਵਿੱਚ ਲਿਖੀ ਸੀ। ਬਹਿਸਾਂ ਵਿੱਚ ਮਾਤ ਖਾ ਜਾਣ ਵਾਲੇ ਆਰੀਆ ਸਮਾਜ ਦੇ ਮੁਖੀ ਦੇ ਪੈਰੋਕਾਰਾਂ ਨੇ ਉਸ ਦੇ ਨਾਂ 'ਤੇ ਹਰ ਕਸਬੇ, ਸ਼ਹਿਰ ਵਿੱਚ ਸਕੂਲ, ਕਾਲਜ, ਹਸਪਤਾਲ, ਟਰੱਸਟ, ਇਥੋਂ ਤੱਕ ਯੂਨੀਵਰਸਿਟੀਆਂ ਕਾਇਮ ਕਰ ਦਿੱਤੀਆਂ ਪਰ ਗਰੀਬੜੇ ਗਿਆਨੀ ਦਿੱਤ ਸਿੰਘ ਦੇ ਪੈਰੋਕਾਰਾਂ, ਸੰਸਥਾਵਾਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਹੋਰ ਬਣੀਆਂ ਅਨੇਕਾਂ ਸਿੱਖ ਕੌਮ ਨਾਲ ਸਬੰਧਤ ਸੰਸਥਾਵਾਂ ਦੇ ਚਿੱਤ-ਚੇਤੇ ਵੀ ਨਹੀਂ ਕਿ ਜੇ ਕੌਮ ਦੇ ਸਿਰ ਤੇ ਮੁੜ ਦਸਤਾਰ ਕਾਇਮ ਹੈ ਜਾਂ ਜੇ ਸਿੱਖ ਹੋਣ ਤੇ ਮਾਣ ਹੈ ਤਾਂ ਕੇਵਲ ਤੇ ਕੇਵਲ ਗਿਆਨੀ ਦਿੱਤ ਸਿੰਘ ਦੀ ਬਦੌਲਤ ਹੈ ਕਿਉਂਕਿ ਮਹਾਰਾਜਾ ਰਣਜੀਤ ਸਿੰਘ ਦੀ 1839 ਈ: ਵਿੱਚ ਮੌਤ ਪਿਛੋਂ ਸਿੱਖਾਂ ਦੀ ਇੱਕ ਕਰੋੜ ਦੇ ਲਗਭਗ ਘਟਦੀ ਅਬਾਦੀ 1861 ਈ: ਦੀ ਮਰਦਮ ਸੁਮਾਰੀ ਵਿੱਚ 18 ਲੱਖ 54 ਹਜ਼ਾਰ ਰਹਿ ਗਈ ਸੀ ਤੇ ਬਾਹਰਲੇ ਦੇਸ਼ਾਂ ਦੀਆਂ ਅਖਬਾਰਾਂ ਇਹ ਕਹਿਣ ਲੱਗ ਪਈਆਂ ਸਨ ਕਿ 25 ਸਾਲ ਬਾਅਦ ਜੇ ਕਿਸੇ ਨੇ ਸਿੱਖਾਂ ਦੇ ਦਰਸ਼ਨ ਕਰਨੇ ਹੋਣਗੇ ਤਾਂ ਸਿਰਫ ਅਜਾਇਬ ਘਰਾਂ ਵਿੱਚ ਹੀ ਹੋ ਸਕਿਆ ਕਰਨਗੇ ਉਨ੍ਹਾਂ ਨੂੰ ਇਹ ਵਿਸ਼ਵਾਸ਼ ਹੋ ਗਿਆ ਸੀ ਸਿੱਖਾਂ ਦੀ ਇਸੀ ਰਫਤਾਰ ਨਾਲ ਘਟਦੀ ਗਿਣਤੀ ਇਕ ਦਿਨ ਬਿਲਕੁਲ ਖਤਮ ਹੋ ਜਾਵੇਗੀ। ਪਰ ਗਿਆਨੀ ਦਿੱਤ ਸਿੰਘ, ਪ੍ਰੋ: ਗੁਰਮੁੱਖ ਸਿੰਘ, ਭਾਈ ਜਵਾਹਰ ਸਿੰਘ ਆਦਿ ਨੇ ਇਸ ਚਣੌਤੀ ਨੂੰ ਸਵੀਕਾਰ ਕੀਤਾ ਤੇ ਸਿੱਖੀ ਦੀ ਡਿੱਗ ਰਹੀ ਸ਼ਾਖ ਨੂੰ ਮੁੜ ਕਾਇਮ ਕਰਨ ਲਈ ਸਰਗਰਮੀਆਂ ਸ਼ੁਰੂ ਕਰ ਦਿੱਤੀਆਂ।

1870 ਈ: ਦੇ ਨੇੜੇ-ਤੇੜੇ ਇਸਾਈ ਮੱਤ ਨੇ ਪੰਜਾਬ ਵਿੱਚ ਪੂਰੇ ਪੈਰ ਪਸਾਰ ਲਏ ਸਨ ਜਿਸ ਦੇ ਨਤੀਜੇ ਵਜੋਂ ਧੜਾ-ਧੜ ਲੋਕ ਇਸਾਈ ਮੱਤ ਧਾਰਨ ਕਰਨ ਲਗ ਪਏ ਸਨ ਇਸੇ ਦੌਰਾਨ 1873 ਈ: ਵਿੱਚ ਮਿਸ਼ਨਰੀ ਸਕੂਲ ਅੰਮ੍ਰਿਤਸਰ ਦੇ ਚਾਰ ਸਿੱਖ ਘਰਾਣਿਆਂ ਦੇ ਵਿਦਿਆਰਥੀਆਂ ਨੇ ਵੀ ਇਸਾਈ ਬਣਨ ਦੀ ਇੱਛਾ ਪ੍ਰਗਟ ਕੀਤੀ, ਜਿਸ ਦੇ ਨਤੀਜੇ ਵਜੋਂ ਸਿੱਖ ਵਿਦਵਾਨਾਂ ਨੇ ਇਕੱਠੇ ਹੋ ਕੇ ਇਨ੍ਹਾਂ ਨੂੰ ਧਰਮ ਤਬਦੀਲੀ ਤੋਂ ਰੋਕਿਆ ਤੇ ਸਿੰਘ ਸਭਾ ਅੰਮ੍ਰਿਤਸਰ ਕਾਇਮ ਕੀਤੀ। ਭਾਵੇਂ ਕਿ ਗਿਆਨੀ ਦਿੱਤ ਸਿੰਘ ਤੇ ਪ੍ਰੋ: ਗੁਰਮੁੱਖ ਸਿੰਘ ਵੀ ਇਸ ਦੇ ਮੈਂਬਰ ਸਨ ਪਰ ਰਜਵਾੜਾ ਸ਼ਾਹੀ ਇਸ ਤੇ ਪੂਰੀ ਤਰ੍ਹਾਂ ਹਾਵੀ ਸੀ। ਨਤੀਜੇ ਵਜੋਂ ਇਹ ਨਿਸ਼ਾਨੇ ਤੋਂ ਭਟਕ ਗਈ ਸੀ ਅਤੇ ਬਾਅਦ ਵਿੱਚ ਪ੍ਰੋ: ਗੁਰਮੁੱਖ ਸਿੰਘ ਤੇ ਗਿਆਨੀ ਦਿੱਤ ਸਿੰਘ ਦੇ ਮੋਢੀ ਰੋਲ ਸਦਕਾ ਸਿੰਘ ਸਭਾ

ਲਾਹੌਰ ਦਾ ਮੁੱਢ ਬੱਝਿਆ। ਸਿੰਘ ਸਭਾ ਲਾਹੌਰ ਦੇ ਝੰਡੇ ਹੇਠ ਗਿਆਨੀ ਦਿੱਤ ਸਿੰਘ ਤੇ ਪ੍ਰੋ: ਗੁਰਮੁੱਖ ਸਿੰਘ ਨੇ ਸਿੱਖੀ ਦੀ ਡੁਬਦੀ ਬੇੜੀ ਨੂੰ ਬੰਨੇ ਲਾਉਣ ਲਈ ਦਿਨ ਰਾਤ ਇਕ ਕਰ ਦਿੱਤਾ ਸੀ। ਗਿਆਨੀ ਦਿੱਤ ਸਿੰਘ ਦੀ ਭੂਮਿਕਾ ਸਿੱਖ ਇਤਿਹਾਸ ਦੇ ਪੰਨਿਆਂ 'ਤੇ ਸੁਨਹਿਰੀ ਅਖਰਾਂ ਵਿੱਚ ਲਿਖੀ ਜਾਣ ਵਾਲੀ ਹੈ।

ਇਸ ਮਹਾਨ ਵਿਦਵਾਨ ਦਾ ਜਨਮ 21 ਅਪ੍ਰੈਲ 1850 ਈ: ਨੂੰ ਪਿੰਡ ਕਲੌੜ (ਨੰਦਪੁਰ) ਰਿਆਸਤ ਪਟਿਆਲਾ ਬਾਅਦ ਫਿਰ ਜ਼ਿਲ੍ਹਾ ਪਟਿਆਲਾ ਤੇ ਅੱਜ-ਕੱਲ ਜ਼ਿਲਾ ਫਤਿਹਗੜ੍ਹ ਸਾਹਿਬ ਵਿਖੇ ਹੋਇਆ ਸੀ। ਪਿਤਾ ਬਾਬਾ ਦੀਵਾਨ ਸਿੰਘ ਸੰਤ ਸੁਭਾਅ ਦੇ ਸਨ ਤੇ ਮਾਤਾ ਰਾਮ ਕੌਰ ਵੀ ਇਕ ਧਾਰਮਿਕ ਸੁਭਾਅ ਦੀ ਮਾਲਕ ਸੀ। ਅੱਠ ਸਾਲ ਦੀ ਉਮਰ ਤੱਕ ਮਾਤਾ ਪਿਤਾ ਤੋਂ ਧਾਰਮਿਕ ਸੰਸਕਾਰ ਪ੍ਰਾਪਤ ਕੀਤੇ ਤੇ ਅੱਠ ਸਾਲ ਤੋਂ ਬਾਅਦ ਪਿੰਡ ਤਿਊੜ ਨੇੜੇ ਖਰੜ ਵਿਖੇ ਗੁਲਾਬਦਾਸੀਆਂ ਦੇ ਡੇਰੇ ਜਾ ਕੇ ਧਾਰਮਿਕ ਵਿਦਿਆ ਦੇ ਨਾਲ ਪੰਜਾਬੀ, ਹਿੰਦੀ, ਉਰਦੂ, ਅਰਬੀ, ਬ੍ਰਿਜ ਤੇ ਫਾਰਸ਼ੀ ਭਾਸ਼ਾਵਾਂ ਦੀ ਵੀ ਪੜ੍ਹਾਈ ਕੀਤੀ। ਲਗਭਗ 19 ਸਾਲ ਤੱਕ ਉਹ ਇਥੇ ਹੀ ਰਹੇ ਤੇ ਕਾਫੀ ਗਿਆਨ ਪ੍ਰਾਪਤ ਕਰ ਲਿਆ ਸੀ। ਛੋਟੀ ਉਮਰ ਵਿੱਚ ਹੀ ਲੋਕਾਂ ਨੂੰ ਗਿਆਨ ਦੇਣ ਲੱਗ ਪਏ ਸਨ ਤੇ ਵਾਹ-ਵਾਹ ਖੱਟ ਲਈ ਸੀ। 1870 ਈ: ਦੇ ਨੇੜੇ ਉਹ ਚੱਠਿਆਂ ਵਾਲੇ ਲਾਹੌਰ ਚਲੇ ਗਏ ਸਨ। ਤੇ ਸਿੱਖ ਧਰਮ ਦੇ ਪ੍ਰਚਾਰ ਵਿੱਚ ਜੁੱਟ ਗਏ ਸਨ।

ਸਵਾਮੀ ਦਯਾ ਨੰਦ ਨੂੰ ਤਿੰਨ ਉਪਰੋਥਲੀ ਬਹਿਸਾਂ ਵਿੱਚ ਸ਼ਿਕਸਤ ਦੇਣ ਉਪਰੰਤ ਗਿਆਨੀ ਜੀ ਦੀ ਵਿਦਵਤਾ ਦਾ ਡੰਕਾ ਚਾਰ ਚੁਫੇਰੇ ਗੂਜ ਪਿਆ ਸੀ। ਸਿੱਖੀ ਦੇ ਪ੍ਰਚਾਰ ਤੇ ਸਮਾਜ ਸੁਧਾਰ ਲਈ ਉਨ੍ਹਾਂ ਨੇ ਇਕੋ ਸਮੇਂ ਤਿੰਨ ਫਰੰਟ ਖੋਲ੍ਹੇ ਹੋਏ ਸਨ ਅਤੇ ਨਾਲ ਹੀ ਪੰਜਾਬ ਯੂਨੀਵਰਸਿਟੀ ਲਾਹੌਰ ਤੋਂ ਸ਼ੁਰੂ ਕੀਤੀ ਗਿਆਨੀ ਦੀ ਪ੍ਰੀਖਿਆ ਪਹਿਲੇ ਹੀ ਬੈਚ ਵਿੱਚ ਪਹਿਲੇ ਨੰਬਰ 'ਤੇ ਆ ਕੇ ਗੋਲਡ ਮੈਂਡਲ ਜਿਤਿਆ ਤੇ ਉਨ੍ਹਾਂ ਦੀ ਵਿੰਦਵਤਾਂ ਨੂੰ ਵੇਖਦਿਆਂ ਉਨ੍ਹਾਂ ਨੂੰ ਵਿਸ਼ਵ ਦਾ ਪੰਜਾਬੀ ਦਾ ਸਭ ਤੋਂ ਪਹਿਲਾ ਪ੍ਰੋਫੈਸਰ ਨਿਯੁਕਤ ਕਰ ਦਿੱਤਾ ਸੀ।

ਇਸ ਦੇ ਨਾਲ ਹੀ ਤਿੰਨੇ ਫਰੰਟਾਂ ਤੇ ਇਕੋ ਸਮੇਂ ਕੰਮ ਕਰਦੇ ਹੋਏ 1886 ਈ: ਵਿੱਚ ਪੰਜਾਬੀ ਦਾ ਪਹਿਲਾ ਅਖਬਾਰ, "ਖਾਲਸਾ ਅਖਬਾਰ ਲਾਹੌਰ" ਸ਼ੁਰੂ ਕਰ ਦਿੱਤਾ ਤੇ ਆਖਰੀ ਸਾਹ ਭਾਵ 6 ਸਤੰਬਰ 1901 ਤੱਕ ਉਹ ਇਸ ਦੇ ਸੰਪਾਦਕ ਰਹੇ। ਇਸ ਦੇ ਨਾਲ ਹੀ ਸਿੱਖ ਗੁਰੂਆਂ, ਸਿੱਖ ਇਤਿਹਾਸ ਸਮਾਜ ਸੁਧਾਰ ਨਾਲ ਸਬੰਧਤ ਪੁਸਤਕਾਂ ਲਿਖਣ ਦਾ ਕੰਮ ਵੀ ਸ਼ੁਰੂ ਕੀਤਾ ਹੋਇਆ ਸੀ ਤੇ ਤੀਜੇ ਫਰੰਟ ਤੋਂ ਥਾਂ ਥਾਂ ਤੇ ਜਾ ਕੇ ਲੈਕਚਰ ਦੇਂਦੇ ਸਨ ਜਿਸ ਦੀ ਬਦੌਲਤ ਸਿਖੀ ਦੀ ਮੁੜ ਸੁਰਜੀਤੀ ਨੂੰ ਹੱਲਾਸ਼ੇਰੀ ਮਿਲਦੀ ਸੀ ਤੇ ਸਮਾਜ ਵਿੱਚ ਫੈਲੇ ਵਹਿਮ-ਭਰਮ, ਕਰਮ-ਕਾਂਡ, ਮੜ੍ਹੀ-ਮਸਾਣ, ਟੂਣੇ-ਟਾਮਣ ਤੇ ਸਮਾਜ ਵਿੱਚ ਫੈਲੇ ਹੋਰ ਤਰ੍ਹਾਂ-ਤਰ੍ਹਾਂ ਦੇ ਫੋਕੇ ਕਰਮ ਕਾਂਡਾਂ ਜਿਵੇਂ ਸ਼ਰਾਧ, ਕਰਵਾ ਚੌਥ, ਵਰਤ ਨੇਮ ਆਦਿ ਦਾ ਡੱਟ ਕੇ ਵਿਰੋਧ ਕਰਦੇ ਰਹੇ। ਇਕ ਬਹੁਤ ਹੀ ਅਜੀਬੋ-ਗਰੀਬ ਘਟਨਾ ਜੋ ਕਿ ਉਹਨਾਂ ਦੇ ਲੈਕਚਰਾਂ ਨਾਲ ਸਬੰਧਤ ਅਕਾਲਗੜ੍ਹ ਗੁਰਦੁਆਰਾ ਫਿਰੋਜ਼ਪੁਰ ਵਿੱਚ ਵਾਪਰਦੀ ਰਹੀ ਹੈ ਉਸ ਦਾ ਜ਼ਿਕਰ ਵੀ ਜ਼ਰੂਰੀ ਹੈ ਜੋ ਕਿ ਸਿੱਖ ਸਮਾਜ ਵਿੱਚ ਬੇਹੱਦ ਸ਼ਰਮਨਾਕ ਹੈ। ਘਟਨਾ ਇਸ ਤਰ੍ਹਾਂ ਵਾਪਰਦੀ ਰਹੀ ਹੈ ਕਿ ਗਿਆਨੀ ਦਿੱਤ ਸਿੰਘ ਜੀ ਹਰ ਮਹੀਨੇ ਫਿਰੋਜ਼ਪੁਰ ਸਥਿਤ ਗੁਰਦੁਆਰਾ ਅਕਾਲਗੜ੍ਹ ਵਿੱਚ ਲੈਕਚਰ ਦੇਣ ਆਇਆ ਕਰਦੇ ਸਨ। ਲੈਕਚਰ ਇਕ ਥੜੇ 'ਤੇ ਖੜ ਕੇ ਦਿਤਾ ਜਾਂਦਾ ਸੀ ਪਰ ਜਦੋਂ ਅਰਦਾਸ ਤੋਂ ਬਾਅਦ ਦੇਗ ਵਰਤਾਈ ਜਾਂਦੀ ਸੀ ਤਾਂ ਗਿਆਨੀ ਜੀ ਨੂੰ ਥੜੇ ਦੇ ਹੇਠ ਪਏ ਜੋੜਿਆਂ ਵਿੱਚ ਬੈਠਾ ਕੇ ਉਪਰੋਂ ਦੇਗ ਸੁੱਟੀ ਜਾਂਦੀ ਸੀ ਤੇ ਕਈ ਵਾਰ ਦੇਗ ਜੋੜਿਆਂ ਵਿੱਚ ਵੀ ਡਿੱਗ ਜਾਂਦੀ ਸੀ ਪਰ ਗਿਆਨੀ ਦਿੱਤ ਸਿੰਘ ਚੁੱਪ-ਚਾਪ ਦੇਗ ਛੱਕ ਕੇ ਤੁਰ ਜਾਂਦੇ ਸਨ ਤੇ ਅਗਲੇ ਮਹੀਨੇ ਫੇਰ ਲੈਕਚਰ ਦੇਣ ਲਈ ਆ ਜਾਂਦੇ ਸਨ ਨਾ ਕੋਈ ਗਿੱਲਾ, ਨਾ ਸ਼ਿਕਵਾ ਬੱਸ ਅਕਾਲ ਪੁਰਖ ਦੀ ਰਜ਼ਾ ਵਿੱਚ ਰਾਜ਼ੀ ਸਨ।

72 ਪੁਸਤਕਾਂ ਦੇ ਰਚੇਤਾ ਇਸ ਮਹਾਨ ਸਾਹਿਤਕਾਰ ਨੂੰ ਪੰਜਾਬੀ ਸਾਹਿਤ ਦੇ ਇਤਿਹਾਸ ਵਿੱਚ ਬਹੁਤ ਹੀ ਘੱਟ ਥਾਂ ਦਿੱਤੀ ਗਈ ਹੈ ਜਦ ਕਿ ਪੰਜਾਬੀ ਸਾਹਿਤ ਦੇ ਖਜ਼ਾਨੇ ਵਿੱਚ ਉਨ੍ਹਾਂ ਯੋਗਦਾਨ ਪਹਿਲੀਆਂ ਕਤਾਰਾਂ ਵਿੱਚ ਆਉਂਦਾ ਹੈ। ਉਨ੍ਹਾਂ ਦੀਆਂ ਖਾਸ ਪੁਸਤਕਾਂ ਵਿੱਚ ਸਾਰੇ ਸਿੱਖ ਗੁਰੂਆਂ ਦੇ ਜੀਵਨ, ਮਹਾਨ ਸ਼ਹੀਦੀਆਂ, ਮੇਰਾ ਤੇ ਸਾਧੂ ਦਯਾ ਨੰਦ ਦਾ ਸੰਬਾਦ, ਦੁਰਗਾ ਪ੍ਰਬੋਧ, ਗੁੱਗਾ ਗਪੌੜਾ, ਸੁਲਤਾਨ ਪੁਆੜਾ, ਦੰਭ ਵਿਦਾਰਕ, ਨਕਲੀ ਸਿੱਖ ਪ੍ਰਬੋਧ ਆਦਿ ਸਨ।

ਜੇਕਰ ਗਿਆਨੀ ਦਿੱਤ ਸਿੰਘ ਨੂੰ ਪੰਜਾਬੀ ਪੱਤਰਕਾਰੀ ਦਾ ਪਿਤਾਮਾ ਕਹਿ ਲਿਆ ਜਾਵੇ ਤਾਂ ਕੋਈ ਅੱਤਕਥਨੀ ਨਹੀਂ ਹੋਵੇਗੀ। ਖਾਲਸਾ ਅਖਬਾਰ ਲਾਹੌਰ ਦੀ ਬਦੌਲਤ ਉਨ੍ਹਾਂ ਨੇ

ਸਿੱਖੀ ਦੀ ਮੁੜ ਸੁਰਜੀਤੀ ਤੇ ਸਮਾਜ ਵਿੱਚ ਫੈਲੀਆਂ ਤਰ੍ਹਾਂ-ਤਰ੍ਹਾਂ ਦੀਆਂ ਕੁਰੀਤੀਆਂ ਦੀ ਰੱਜ ਕੇ ਪੋਲ ਖੋਲ੍ਹੀ ਤੇ ਇਕ ਵਿਸ਼ੇਸ਼ ਯੋਗਦਾਨ ਪਾਇਆ ਹੈ। ਸਾਮਜ ਵਿੱਚ ਪ੍ਰਚਲਤ ਰੂੜੀਵਾਦੀ ਪ੍ਰੰਪਰਾ ਦੀ ਭੰਡੀ ਕੀਤੀ, ਮੂਰਤੀ ਪੂਜਾ ਦੀ ਰੱਜ ਕੇ ਵਿਰੋਧਤਾ ਕੀਤੀ। ਸਿੱਖੀ ਦੀਆਂ ਕਦਰਾਂ-ਕੀਮਤਾਂ ਤੋਂ ਲੋਕਾਂ ਨੂੰ ਜਾਣੂ ਕਰਵਾਇਆ ਤੇ ਪਟੜੀ ਤੋਂ ਉਤਰੀ ਸਿੱਖੀ ਦੀ ਗੱਡੀ ਨੂੰ ਮੁੜ ਪਟੜੀ ਤੇ ਲਿਆਂਦਾ। ਇਤਿਹਾਸ ਦੇ ਪੰਨਿਆਂ 'ਚੋਂ ਇਕ ਹੋਰ ਵਿਸ਼ੇਸ਼ ਘਟਨਾਂ ਦਾ ਜ਼ਿਕਰ ਵੀ ਮਿਲਦਾ ਹੈ ਜੋ ਕਿ ਗਿਆਨੀ ਜੀ ਦੀ ਸਿੱਖੀ ਪ੍ਰਤੀ ਅਥਾਹ ਪਿਆਰ ਸਤਿਕਾਰ ਦੀ ਹਾਮੀ ਭਰਨ ਦੇ ਨਾਲ-ਨਾਲ ਉਨ੍ਹਾਂ ਦੀ ਬਹਾਦਰੀ ਤੇ ਦਲੇਰੀ ਦਾ ਵੀ ਵੱਡਾ ਸਬੂਤ ਦਿੰਦਾ ਹੈ। ਬਾਬਾ ਖੇਮ ਸਿੰਘ ਬੇਦੀ ਜੋ ਕਿ ਬਹੁਤ ਵੱਡਾ ਜ਼ਿਮੀਂਦਾਰ ਸੀ ਚਾਰੇ ਪਾਸੇ ਉਸ ਦੀ ਅਮੀਰੀ ਦੀ ਧਾਂਕ ਜਮੀਂ ਹੋਈ ਸੀ ਉਹ ਆਪਣੇ ਆਪ ਨੂੰ ਗੁਰੂ ਨਾਨਕ ਦੇਵ ਜੀ ਦੀ ਕੁੱਲ ਵਿਚੋਂ ਹੋਣਾ ਦਸਦਾ ਸੀ ਤੇ ਆਪਣਾ ਰੁਤਬਾ ਗੁਰੂਆਂ ਦੇ ਸਮਾਨ ਸਮਝਦਾ ਸੀ ਤੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਗੱਦੀ ਲਾ ਕੇ ਬੈਠਦਾ ਸੀ ਤੇ ਦਰਬਾਰ ਸਾਹਿਬ ਦੀ ਪਰਿਕਰਮਾਂ ਵਿੱਚ ਮੂਰਤੀਆਂ ਹੀ ਮੂਰਤੀਆਂ ਰੱਖੀਆਂ ਹੋਈਆਂ ਸਨ। ਪ੍ਰੋ: ਗੁਰਮੁੱਖ ਸਿੰਘ ਤੇ ਗਿਆਨੀ ਦਿੱਤ ਸਿੰਘ ਹੁਰਾਂ ਨੇ ਸਿੱਖੀ ਪ੍ਰਤੀ ਸਤਿਕਾਰ ਨੂੰ ਮੁੱਖ ਰਖਦੇ ਹੋਏ ਤੇ ਦਰਬਾਰ ਸਾਹਿਬ ਦੀ ਮਰਿਆਦਾ ਕਾਇਮ ਰੱਖਣ ਲਈ ਰਜਵਾੜੇ ਬਾਬਾ ਖੇਮ ਸਿੰਘ ਬੇਦੀ ਨੂੰ ਲਲਕਾਰਿਆ ਤੇ ਉਸ ਦੇ ਹੇਠੋਂ ਗਦੈਲਾ ਧੂਹ ਕੇ ਬਾਹਰ ਸੁਟਿਆ ਤੇ ਸਾਰੀਆਂ ਮੂਰਤੀਆਂ ਵੀ ਬਾਹਰ ਸੁੱਟ ਦਿੱਤੀਆਂ। ਇਸ ਤੋਂ ਬਾਅਦ ਬਾਬਾ ਖੇਮ ਸਿੰਘ ਬੇਦੀ ਮੁੜ ਅਜੇਹੀ ਜੁਅਰਤ ਨਾ ਕਰ ਸਕਿਆ।

ਗਿਆਨੀ ਜੀ ਵਿਦਿਆ ਦੇ ਵੀ ਬਹੁਤ ਪ੍ਰੇਮੀ ਸਨ। ਸਿੰਘ ਸਭਾ ਲਾਹੌਰ ਦੇ ਯਤਨਾ ਸਦਕਾ ਇਕ ਖਾਲਸਾ ਕਾਲਜ ਅੰਮ੍ਰਿਤਸਰ ਵਿਖੇ ਸ਼ੁਰੂ ਕਰਨ ਦਾ ਪ੍ਰੋਗਰਾਮ ਉਲੀਕਿਆ ਗਿਆ। ਜ਼ਮੀਨ ਦਾ ਪ੍ਰਬੰਧ ਹੋ ਗਿਆ ਤੇ ਉਸਾਰੀ ਲਈ ਇੱਕ ਅਹਿਮ ਮੀਟਿੰਗ ਹੋ ਰਹੀ ਸੀ ਤੇ ਮਾਇਆ ਇਕੱਠੀ ਕਰਨ ਸਬੰਧੀ ਵਿਚਾਰਾਂ ਹੋ ਰਹੀਆਂ ਸਨ। ਸ: ਦਿਆਲ ਸਿੰਘ ਮਜੀਠਿਆ ਨੇ ਕਿਹਾ ਕਿ ਕਾਲਜ ਉਤੇ ਆਉਣ ਵਾਲਾ ਖਰਚਾ ਉਹ ਕਰੇਗਾ ਪਰ ਸ਼ਰਤ ਇਹ ਹੈ ਕਿ ਕਾਲਜ ਦਾ ਨਾਂ ਉਸ ਦੇ ਨਾਂ 'ਤੇ ਰੱਖਿਆ ਜਾਵੇ। ਪ੍ਰੋ: ਗੁਰਮੱਖ ਸਿੰਘ ਤੇ ਗਿਆਨੀ ਦਿੱਤ ਜੀ ਹੁਰਾਂ ਨੇ ਡੱਟ ਕੇ ਵਿਰੋਧ ਕੀਤਾ ਸੀ ਤੇ ਇਸ ਗੱਲ ਤੇ ਅੜੇ ਰਹੇ ਕਿ ਸਿਰਫ ਤੇ ਸਿਰਫ ਖਾਲਸਾ ਕਾਲਜ ਹੀ ਬਣੇਗਾ ਤੇ ਆਖਰਕਾਰ ਉਹ ਸਫਲ ਵੀ ਹੋਏ।

ਗਿਆਨੀ ਦਿੱਤ ਸਿੰਘ ਜ਼ਿੰਦਗੀ ਭਰ ਸਿੱਖੀ ਕਦਰਾਂ ਕੀਮਤਾਂ ਲਈ ਜੂਝਦੇ ਰਹੇ ਪਰ ਕੌਮ ਨੇ ਉਨ੍ਹਾਂ ਨੂੰ ਉੱਕਾ ਹੀ ਭੁਲਾ ਦਿੱਤਾ ਹੈ। ਭਾਈ ਦਿੱਤ ਸਿੰਘ ਪੱਤ੍ਰਿਕਾ ਤੇ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ ਰਜਿ: ਦੇ ਯਤਨਾ ਸਦਕਾ ਪਿਛਲੇ ਦਹਾਕੇ ਵਿੱਚ ਉਨ੍ਹਾਂ ਦੀ ਯਾਦ ਪ੍ਰਤੀ ਕੁਝ ਸ਼ਲਾਘਾਯੋਗ ਕਾਰਜ ਹੋਏ ਪਰ ਇਨੀ ਵੱਡੀ ਮਹਾਨ ਸਖਸ਼ੀਅਤ ਲਈ ਇਹ ਬਹੁਤ ਤੁੱਛ ਹੈ ਜਦਕਿ ਕੌਮ ਦੇ ਹਾਲਾਤ ਅੱਜ ਫੇਰ ਉਸੀ ਮੁਕਾਮ 'ਤੇ ਆ ਖੜੇ ਹੋਏ ਹਨ। ਇਹੀ ਕਾਰਨ ਹੈ ਕਿ ਰਾਗੀ, ਢਾਡੀ, ਕਥਾ-ਵਾਚਕ, ਵਿਦਵਾਨ ਤੇ ਉਸਾਰੂ ਸੋਚ ਰੱਖਣ ਵਾਲੇ ਸਿੱਖੀ ਦੇ ਹਤੈਸ਼ੀ ਇਹ ਕਹਿਣ ਲਈ ਮਜਬੂਰ ਹੋ ਰਹੇ ਕਿ ਅੱਜ ਫੇਰ ਇਕ ਗਿਆਨੀ ਦਿੱਤ  ਦੀ ਲੋੜ ਹੈ ਜੋ ਕਿ ਸਿੱਖੀ ਲਈ ਮੁੜ ਲਾਹੇਵੰਦ ਕਾਰਜ ਕਰੇ। ਇਸ ਕਵਿਤਾ ਰਾਹੀਂ ਉਨ੍ਹਾਂ ਵਲੋਂ ਕੀਤੇ ਵਿਸ਼ੇਸ਼ ਕਾਰਜਾਂ ਦੀ ਝਲਕ ਉਨ੍ਹਾਂ ਪ੍ਰਤੀ ਸਤਿਕਾਰ ਪੇ ਸ਼ ਕਰਦੀ ਹੈ:

ਵਹਿਮਾਂ-ਭਰਮਾਂ ਨੂੰ ਮਿਟਾਉਣ ਵਾਲਾ,
ਸਿੰਘਸਭੀਆ ਜੋ ਅਖਵਾਉਣ ਵਾਲਾ,
ਉਹ ਤਾਂ ਗਿਆਨੀ ਦਿੱਤ ਸਿੰਘ ਹੀ ਸੀ ।
ਸਵਾਮੀ ਦਯਾ ਨੰਦ ਨੂੰ ਹਰਾਉਣ ਵਾਲਾ,
ਖੜਗ ਗਿਆਨ ਦੀ ਚਲਾਉਣ ਵਾਲਾ,
ਫੋਕੋ ਕਰਮ-ਕਾਂਡਾਂ ਨੂੰ ਭਜਾਉਣ ਵਾਲਾ,
ਉਹ ਤਾਂ ਗਿਆਨੀ ਦਿੱਤ ਸਿੰਘ ਹੀ ਸੀ।
ਖਾਲਸਾ ਕਾਲਜ ਅੰਮ੍ਰਿਤਸਰ ਬਣਾਉਣ ਵਾਲਾ,
ਬਾਬਾ ਬੇਦੀ ਦੀ ਗੱਦੀ ਹਟਾਉਣ ਵਾਲਾ,
ਮਰਯਾਦਾ ਦਰਬਾਰ ਸਾਹਿਬ ਦੀ ਬਣਾਉਣ ਵਾਲਾ,
ਉਹ ਤਾਂ ਗਿਆਨੀ ਦਿੱਤ ਸਿੰਘ ਹੀ ਸੀ।
ਦਰਬਾਰ ਸਾਹਿਬ ਵਿਚੋਂ ਮੂਰਤੀਆਂ ਹਟਾਉਣ ਵਾਲਾ,
ਸੁਤੀ ਹੋਈ ਕੌਮ ਨੂੰ ਜਗਾਉਣ ਵਾਲਾ,
ਪੰਜਾਬੀ ਦਾ ਪਹਿਲਾ ਪ੍ਰੋਫੈਸਰ ਅਖਵਾਉਣ ਵਾਲਾ,
ਉਹ ਤਾਂ ਗਿਆਨੀ ਦਿੱਤ ਸਿੰਘ ਹੀ ਸੀ।
ਖਾਲਸਾ ਅਖਬਾਰ ਲਾਹੌਰ ਚਲਾਉਣ ਵਾਲਾ,
ਸਖੀ ਸਰਵਰ ਦੇ ਚਾਲਿਆਂ ਤੋਂ ਹਟਾਉਣ ਵਾਲਾ,
ਗੁੱਗੇ ਨੂੰ ਗਪੌੜਾ ਕਹਿ ਬੁਲਾਉਣ ਵਾਲਾ,
ਉਹ ਤਾਂ ਗਿਆਨੀ ਦਿੱਤ ਸਿੰਘ ਹੀ ਸੀ।
ਕਲੌੜ ਵਾਲਾ ਧੁੰਮਾ ਜਗ ਵਿੱਚ ਪਾਉਣ ਵਾਲਾ।।

9465216530

ਲੜੀਵਾਰ

# ਗਿਆਨੀ ਦਿੱਤ ਸਿੰਘ ਜੀ ਦੀ ਸ਼ਾਹਕਾਰ ਰਚਨਾ ਦੁਰਗਾ ਪ੍ਰਬੋਧ ਦਾ ਸਰਲ ਪੰਜਾਬੀ ਕਵਿਤਾ ਵਿੱਚ ਅਨੁਵਾਦ

ਸੱਤਵੀਂ ਕਿਸ਼ਤ

ਮੂਲ ਲੇਖਕ: ਸਵਰਗੀ ਗਿਆਨੀ ਦਿੱਤ ਸਿੰਘ ਜੀ

ਅਨੁਵਾਦਕ: ਪ੍ਰਿੰ: ਨਸੀਬ ਸਿੰਘ ਸੇਵਕ

ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਦੀ ਸ਼ਾਹਕਾਰ ਰਚਨਾ ਦੇ ਸਰਲ ਕਵਿਤਾ ਵਿੱਚ ਅਨੁਵਾਦ ਦੀ ਇਹ ਸੱਤਵੀਂ ਕਿਸ਼ਤ ਪੇਸ਼ ਕਰਨ ਦੀ ਖ਼ੁਸ਼ੀ ਮਹਿਸੂਸ ਕਰ ਰਹੇ ਹਾਂ। ਇਸ ਲੜੀਵਾਰ ਸਰਲ ਕਵਿਤਾ ਅਨੁਵਾਦ ਨੂੰ ਪਾਠਕਾਂ ਨੇ ਵਿਸ਼ੇਸ਼ ਹੁੰਗਾਰਾ ਦਿੱਤਾ ਹੈ। ਉਮੀਦ ਵੀ ਇਹੋ ਹੀ ਕੀਤੀ ਜਾਂਦੀ ਸੀ ਕਿਉਂਕਿ ਇਸ ਮਹਾਂਕਾਵਿ ਨੂੰ ਸਮਝਣ ਵਿੱਚ ਬਹੁਤ ਹੀ ਮੁਸ਼ਕਲ ਪੇਸ਼ ਆ ਰਹੀ ਸੀ। ਕੋਸ਼ਿਸ਼ ਕੀਤੀ ਜਾਵੇਗੀ ਕਿ ਦੁਰਗਾ ਪ੍ਰਬੋਧ ਦਾ ਸਹੀ-ਸਹੀ ਸਰਲ ਭਾਸ਼ਾ ਵਿੱਚ ਅਨੁਵਾਦ ਕਰਕੇ ਪਾਠਕਾਂ ਦੇ ਰੂ-ਬ-ਰੂ ਕੀਤਾ ਜਾਵੇ। ਪਾਠਕਾਂ ਦੇ ਧਨਵਾਦਿ ਦੇ ਪਾਤਰ ਹਾਂ।

ਸੰਪਾਦਕ

ੴ ਸਤਿਗੁਰ੍ਰ ਪ੍ਰਸਾਦਿ

'ਦੁਰਗਾ ਪ੍ਰਬੋਧ' (ਗਿਆਨੀ ਦਿੱਤ ਸਿੰਘ ਜੀ ਦੀ ਸ਼ਾਹਕਾਰ ਰਚਨਾ ਦਾ ਸਰਲ ਭਾਸ਼ਾ ਵਿੱਚ ਤੱਤਸਾਰ)

## ਤੱਤ ਖਾਲਸਾ

(6)

ਸੱਤ ਸਮੁੰਦਰਾਂ ਵਿੱਚ ਉਦੋਂ,
ਜਦ ਏਡਾ ਵੱਡਾ ਉਛਾਲ ਸੀ ਆਇਆ।
ਦੱਸ ਦੇ ਕਿਹੜਾ ਦੇਸ ਉਦੋਂ,
ਇਸ ਨੇ ਸੀ ਪਾਣੀ ਵਿੱਚ ਰੁੜਾਇਆ?
ਕੋਈ ਨਿਸ਼ਾਨੀ ਦੱਸ ਦੇ ਪਿਆਰੇ,
ਜੋ ਤੂੰ ਆਖਿਆ ਉਸ ਤੋਂ ਮੁਨਕਰ ਹੋ ਨਾ।
ਮੈਂ ਦੁਰਗਾ ਤੋਂ ਬਲਿਹਾਰੇ ਜਾਵਾਂਗਾ,
ਜੇ ਤੂੰ ਮੈਨੂੰ ਇਸ ਦਾ ਇਤਬਾਰ ਦਿਲਾਇਆ।

(7)

ਸੁੱਖਾ ਸਿੰਘ ਨੇ ਮਿਥਿਆ ਲਿਖੀ,
ਤੂੰ ਐਵੇਂ ਹੀ ਧੂਮ ਮਚਾਈ ਏ।
ਤੂੰ ਪਾਣੀ ਨੂੰ ਰਿੜਕਿਆ ਪਿਆਰੇ,
ਇਸ ਵਿੱਚ ਨਹੀਂ ਕੋਈ ਸਚਾਈ ਏ।
ਥੋੜ੍ਹੀ ਜਿਹੀ ਅਕਲ ਜੇ ਹੈ ਤੈਨੂੰ,
ਮਨ ਨਾਲ ਸੋਚ ਵਿਚਾਰ ਕਰ ਲੈ।
ਆਪੇ ਸਮਝ ਆ ਜਾਵੇਗੀ ਤੈਨੂੰ,
ਕਿ ਮਾਰੀ ਹੈ ਐਵੇਂ ਦੀ ਭਕਾਈ ਏ।

(8)

ਕੁੱਲ ਦੋ ਸੌ ਸਾਲ ਹੋਏ ਨੇ,
ਮੈਂ ਕੁੱਝ ਨਹੀਂ ਲੁਕਾਉਂਦਾ।
ਕੀਤਾ ਸੀ ਜੋ ਗੁਰਾਂ ਨੇ,
ਅੱਜ ਤੱਕ ਨਜ਼ਰ ਹੈ ਆਉਂਦਾ।
ਮਕਾਨ ਖੜੇ ਹੋਏ ਉਦੋਂ ਦੇ,
ਅੱਜ ਵੀ ਦਿਖਾਈ ਦੇਂਦੇ ਨੇ।
ਸਮਝ ਨਿਸ਼ਾਨੀ ਗੁਰਾਂ ਦੀ,
ਹਰ ਇਕ ਸਿੱਖ ਹੈ ਸੀਸ ਨਿਵਾਉਂਦਾ।

(9)

ਇਕ ਇਕ ਨਿਸ਼ਾਨੀ ਗੁਰਾਂ ਦੀ,
ਸਿੰਘਾਂ ਰੱਖੀ ਹੋਈ ਹੈ ਨਾਲ ਸੰਭਾਲ।
ਕੁਝ ਵੀ ਨਹੀਂ ਛੁਪਾ ਕੇ ਰੱਖਿਆ,
ਕਰਦੇ ਦਰਸ਼ਨ ਤੇ ਹੋਣ ਨਿਹਾਲ।
ਲਾਹੌਰ ਦੇ ਅਜਾਇਬ ਘਰ ਵਿੱਚ,
ਦੋ ਤੋਪਾਂ ਦੇ ਦਰਸ਼ਨ ਕਰਕੇ ਲਿਖਿਆ ਪੜ੍ਹ।

ਦਸਮ ਗੁਰੂ ਦੇ ਘਰ ਦੀ ਵਡਿਆਈ,
ਦੇਖ ਤੂੰ ਸਕਦਾ ਅੱਜ ਵੀ ਅੱਖਾਂ ਨਾਲ।

(10)

ਇਹ ਚੀਜਾਂ ਜੋ ਦਿਖਦੀਆਂ,
ਪਹਾੜ ਕਿਉਂ ਫਿਰ ਨਜ਼ਰ ਨਹੀਂ ਆਉਂਦਾ।
ਸਰਹਿੰਦ ਵਿਖੇ ਜਾ ਵੇਖ ਲੈ,
ਬਿਨ ਬੋਲਿਆਂ ਸਭ ਕੁੱਝ ਸਮਝਾਉਂਦਾ।
ਉਸ ਸਮੇਂ ਦੀਆਂ ਨਿਸ਼ਾਨ੍ਹੀਆਂ,
ਅੱਜ ਤੱਕ ਵੀ ਉਵੇਂ ਕਾਇਮ ਨੇ ਜੀ।
ਗੁਰੂ ਤੇ ਗੁਰੂ ਦੇ ਸਿੰਘਾਂ ਦਾ,
ਅਜ ਤੱਕ ਵੀ ਹੈ ਯਾਦ ਦਿਲਾਉਂਦਾ।

(11)

ਪਰ ਦੁਰਗਾ ਨੇ ਤਾਂ ਭਾਈ,
ਵੱਡਾ ਸੀ ਇਕ ਘੜਸਾਮ ਮਚਾਇਆ।
ਚੌਦਾਂ ਭਵਨ ਹਿਲਾ ਦਿਤੇ ਸੀ,
ਵੱਡਾ ਤੂਫਾਨ ਜਦੋਂ ਸੀ ਆਇਆ।
ਉਸ ਵੇਲੇ ਜੋ ਤਰਥਲ ਮੱਚਿਆ,
ਕੀ ਉਸ ਬਾਰੇ ਤੈਂ ਕਿਸੇ ਤੋਂ ਸੁਣਿਆ ਕਦੇ?
ਇਥੋਂ ਤੱਕ ਮੁਸਮਾਨਾਂ ਜੋ ਜ਼ੁਲਮ ਸੀ ਕੀਤੇ,
ਉਹ ਵੀ ਇਤਹਾਸ ਵਿੱਚ ਗਿਆ ਲਿਖਾਇਆ।

(12)

ਪਰ ਦੁਰਗਾ ਨੇ ਜੋ ਭੜਥੂ ਪਾਇਆ,
ਕਿਉਂ ਨਾ ਲਿਖਿਆ ਕਿਸੇ ਭਾਈ।
ਰਾਮ ਚੰਦਰ ਨੇ ਪੁਲ ਬਣਾਇਆ,
ਲਿਖਿਆ ਮਿਲਦਾ ਲੰਕਾ ਦੀ ਲੜਾਈ।
ਜਾ ਕੇ ਵੇਖ ਹੁਮੇਸ਼ਰ ਪਿਆਰੇ,
ਰਮਾਇਣ ਵਿੱਚ ਜੋ ਲਿਖਿਆ ਹੋਇਆ।
ਪਰ ਸੁਖਾ ਸਿੰਘ ਜੋ ਲਿਖਿਆ,
ਨਹੀਂ ਨਿਸ਼ਾਨੀ ਕੋਈ ਦਿੰਦੀ ਦਿਖਾਈ।

(13)

ਇਕ ਪਿੰਡ ਦੀ ਹੋਰ ਕਹਾਣੀ ਸੁਣ ਲੈ,
ਜੋ ਉਚਾ ਪਿੰਡ ਸੰਘੋਲ ਕਹਾਉਂਦਾ ਹੈ।
ਜਿਲਾ ਲੁਧਿਆਣਾ ਹੈ ਉਸ ਦਾ,
ਜੋ ਤਹਿਸੀਲ ਸਮਰਾਲੇ 'ਚ ਆਉਂਦਾ ਹੈ।
ਕਿਸੇ ਸਮੇਂ ਇਹ ਸਾਰਾ ਪਿੰਡ ਹੀ,
ਟਿੰਡ ਦੇ ਵਾਂਗਰ ਉਲਟ ਗਿਆ ਸੀ।
ਭੁਚਾਲ ਨਾਲ ਸੀ ਗਰਕ ਹੋ ਗਿਆ,
ਅਜ ਵੀ ਨਜ਼ਰ ਉਸੇ ਤਰ੍ਹਾਂ ਆਉਂਦਾ ਹੈ।

(14)

ਅੱਜ ਤੱਕ ਲੋਕੀ ਉਥੋਂ ਦੇ,
ਇਕ ਨਾਰ ਦਾ ਜ਼ੁਲਮ ਸੁਣਾਉਂਦੇ ਨੇ।
ਸੌਂਕਣ ਦੇ ਪੁੱਤਾਂ ਨਾਲ ਜੋ ਕੀਤਾ,
ਮਸਾਲੇ ਲਾ ਲਾ ਕੇ ਸਮਝਾਉਂਦੇ ਨੇ।
ਜ਼ੁਲਮ ਦੇਖ ਕੇ ਕਹਿੰਦੇ ਭਾਈ,
ਨਗਰੀ ਸਾਰੀ ਨਿੱਘਰ ਗਈ ਸੀ।
ਦੁਰਾਸੀਸ ਜਦ ਵੀ ਕੋਈ ਦਿੰਦਾ,
ਤਾਂ ਸੰਘੋਲ ਨੂੰ ਯਾਦ ਕਰਾਉਂਦੇ ਨੇ।

(15)

ਸਾਰੇ ਲੋਕੀਂ ਜਾਣਦੇ ਅੱਜ ਵੀ,
ਇਕ ਦੂਜੇ ਤਾਈਂ ਯਾਦ ਕਰਾਉਂਦੇ।
ਪਰ ਦੁਰਗਾ ਨੇ ਸੀ ਜੋ ਉਡਾਏ,
ਉਹ ਪਰਬਤ ਕਿਤੇ ਨਜ਼ਰ ਨਹੀਂ ਆਉਂਦੇ।
ਸਮੁੰਦਰ ਉਛਾਲ ਅਤੇ ਤੂਫਾਨਾਂ ਦਾ,
ਪਤਾ ਕੋਈ ਵੀ ਦਸਦਾ ਨਹੀਂ।
ਤੇਰੇ ਵਰਗੇ ਸਚ ਮੰਨ ਲਿਆ,
ਐਵੇਂ ਬਾਤ ਦਾ ਬਤੰਗੜ ਬਣਾਉਂਦੇ।

(16)

ਜਦ ਗੁਰੂ ਜੀ ਥੱਲੇ ਆਏ,
ਫਿਰ ਪੁਛਿਆ ਸੀ ਬਿਪਰਾਂ ਹਾਲ।
ਜੇਕਰ ਗੱਲ ਸੱਚੀ ਹੁੰਦੀ ਕਿ,
ਆਏ ਸਨ ਝਾਂਜੇ ਅਤੇ ਵੱਡੇ ਭੂਚਾਲ।
ਉਨ੍ਹਾਂ ਡਰਦਿਆਂ ਮਾਰਿਆਂ ਕਹਿ ਦੇਣਾ ਸੀ,
ਕਿ ਅਸੀਂ ਨਹੀਂ ਏਥੇ ਰਹਿਣਾ ਜੀ,
ਸਗੋਂ ਉਹ ਤਾਂ ਗੁਰ ਤੋਂ ਪੁਛਦੇ ਰਹੇ,

ਕੀ ਹੋਇਆ ਇਹੋ ਜਿਹੇ ਹੋਰ ਸਵਾਲ।

(17)

ਇਹ ਨਹੀਂ ਦੱਸਿਆ ਕਿਸੇ ਨੇ,
ਅਨੰਦਪੁਰ ਵਿੱਚ ਸੀ ਕੀ ਹੋਇਆ?
ਪਰਬਤਾਂ ਬਾਰੇ ਕੁੱਝ ਨਾ ਦਸਿਆ,
ਝੰਜੇ ਅਤੇ ਭੂਚਾਲ ਨੇ ਕੀ ਆਪਣੇ ਵਿੱਚ ਸਮੋਇਆ?
ਇਸ ਭਿਆਨਕ ਸਮੇਂ ਦਾ ਪਿਆਰੇ,
ਇਹ ਸਾਕਾ ਸੀ ਇਕ ਬਹੁਤ ਹੀ ਭਾਰੀ।
ਮੁਲਕ ਵਿੱਚ ਦੁਰਗਾ ਦੇ ਕਹਿਰ,
ਦੀ ਹਕੀਕਤ ਦੱਸ ਦੇ ਮੈਨੂੰ ਕਿਉਂ ਲਕੋਇਆ?

(18)

ਗਲ ਵਿੱਚ ਦੁਰਗਾ ਸਿਰ ਲਟਕਾਏ,
ਦੂਜਾ ਸੀ ਬੜਾ ਹੀ ਕਾਲਾ ਰੰਗ ਉਸ ਦਾ।
ਹੱਥਾਂ ਵਿੱਚ ਖੋਪਰ ਤੇ ਨਾਗ ਲਟਕਦੇ,
ਮੂੰਹ ਵਿਚੋਂ ਅੱਗ ਕਢਣੀ ਕੀ ਸੀ ਢੰਗ ਉਸ ਦਾ।
ਏਂਦਾਂ ਦੀ ਬਣਨਾ ਕੀ ਸੋਭਾ ਦੇਂਦਾ ਸੀ?
ਪਵਿੱਤਰ ਮਾਨਸ ਤਾਂ ਦੁਰਕਾਰ ਦਿੰਦੇ ਨੇ।
ਡਾਇਣ ਵਾਂਗੂੰ ਦੰਦ ਕੱਢ ਕੇ ਆਉਂਣਾ,
ਦੇਵੀ ਦੇ ਰੂਪ 'ਚ ਕਸਾਇਣ ਸੀ ਬੇਰੰਗ ਉਸ ਦਾ।

(19)

ਸੱਪਾਂ ਬਿਨਾਂ ਕੀ ਜਚਦੀ ਨਹੀਂ ਸੀ,
ਕੀ ਸੀ ਉਹ ਸੁਪੈਲੀ ਭਾਈ ਜੀ।
ਮਿਲਣੇ ਵਾਲਾ ਹਰ ਬਣ ਠਣ ਕੇ ਜਾਂਦਾ,
ਪਰ ਉਸ ਮੈਲੀ ਕੁਚੈਲੀ ਸ਼ਕਲ ਬਣਾਈ ਜੀ।
ਕੀ ਗਵਾਰ ਨਾਰਾਂ ਵੀ ਏਸ ਜੱਗ ਦੀਆਂ,
ਏਦਾਂ ਦਾ ਰੂਪ ਲੈ ਕੇ ਕਿਸੇ ਦੇ ਸਾਹਮਣੇ ਹੁੰਦੀਆਂ ਨੇ।
ਪਰ ਦੁਰਗਾ ਠੂਠੇ ਤੇ ਪਿਆਲੇ ਲੈ ਕੇ ਆਈ,
ਜਿਵੇਂ ਗੁਰੂ ਜੀ ਉਸ ਦੀ ਖਾਤਰ ਖਿਚੜੀ ਪਕਾਈ ਜੀ।

(20)

ਈਸ਼ਵਰ ਦੀ ਵਿਚਾਰੀ ਨਾਰ ਨੇ,
ਐਨਾ ਭੈੜਾ ਰੂਪ ਕਿਉਂ ਗੁਰੂ ਦੇ ਅੱਗੇ ਦਿਖਾਇਆ।
ਇਹੋ ਬਣਾਵਟ ਮੂਰਖ ਲੋਕਾਂ ਗਾਈ,
ਸੁਖਾ ਸਿੰਘ ਨੇ ਹੋਰ ਵਾਧੂ ਪਨੇਥੜ ਲਾਇਆ।
ਫਿਰ ਉਸ ਨੇ ਪ੍ਰਗਟ ਹੋ ਕੇ ਪੁਛਿਆ,
ਗੁਰੂ ਨੂੰ ਮੰਗ ਲੈ ਜੋ ਕੁਝ ਹੈ ਮੰਗਣਾ।
ਉਹ ਤਾਂ ਅੰਤਰਜ਼ਾਮੀ ਸੀ,
ਆਪੇ ਦੇ ਦੇਂਦੀ ਜੋ ਵੀ ਮਨ ਵਿੱਚ ਆਇਆ।

(21)

ਸਗੋਂ ਕਹਿੰਦੀ ਮੈਂ ਦਿਲ ਦੀ ਜਾਣਦੀ ਹਾਂ,
ਜਾਉ ਤੁਸੀਂ ਪੰਥ ਸਜਾਓ ਜਾ ਕੇ।
ਕਿਉਂ ਨਾ ਉਸ ਭੇਦ ਇਹ ਜਾਣਿਆ ਸੀ,
ਕਿਉਂ ਨਹੀਂ ਸੀ ਖੇਲਿਆ ਦਾਓ ਆ ਕੇ।
ਗੁਰਾਂ ਨੇ ਮੁੱਖ ਤੋਂ ਇਕ ਅੱਖਰ ਨਾ ਬੋਲਿਆ।
ਲੋਕਾਂ ਗੰਢ ਤੁਪ ਸਾਰੀ ਮਗਰੋਂ ਕੀਤੀ।
ਇਕ ਸਦੀ ਪਿਛੋਂ ਸੁਖਾ ਸਿੰਘ ਨੇ,
ਲਿਖ ਮਾਰਿਆ ਝੂਠ-ਮੂਠ ਵਿੱਚ ਚਾਓ ਆ ਕੇ।

(22)

ਗੁਰੂ ਨੇ ਧੰਨ ਦਿਤਾ ਜੋ ਉਸ ਮੰਗਿਆ,
ਇਸ ਵਿੱਚ ਨਾ ਦਿਸੇ ਕੋਈ ਸਚਾਈ।
ਇਹ ਸੁਣ ਕੇ ਹਾਸੀ ਹੈ ਆਉਂਦੀ,
ਇਹ ਕੀ ਹੈ ਪਿਆਰੇ ਖੇਲ ਰਚਾਈ।
ਇਹ ਵੀ ਸਭ ਝੂਠ ਹੈ ਪਿਆਰੇ,
ਕਿ ਉਸ ਵਰ ਦਿਤਾ ਸੀ ਗੁਰਾਂ ਤਾਂਈ।
ਉਹ ਨੌ ਨਿਧਾਂ ਦੇ ਵਾਲੀ ਆਈ,
ਦਸ ਕਿਉਂ ਸੀ ਲੈ ਕੇ ਖੱਪਰ ਆਈ?

(23)

ਆਪ ਜੋ ਮੰਗ ਮੰਗ ਕੇ,
ਲਹੂ ਪੀਂਦੀ ਤੇ ਝੋਟੇ ਖਾਂਦੀ ਸੀ।
ਲੂਣ, ਮਿਰਚ ਮਸਾਲੇ ਆਦਿ,
ਲਈ ਜੋ ਆਪਣੀ ਜੀਭ ਲਲਚਾਂਦੀ ਸੀ।
ਜਿਸ ਨੂੰ ਜੁੜਦਾ ਨਹੀਂ ਸੀ,
ਆਪ ਨੂੰ ਕਦੇ ਕਾਂਸੀ ਦਾ ਛੰਨਾ।
ਉਹ ਬਣਕੇ ਦਾਤੀ ਲੋਕਾਂ ਨੂੰ,

ਨੌ ਨਿਧਾਂ ਦੀ ਬਖਸ਼ਿਸ਼ ਕਿਵੇਂ ਕਰਵਾਂ ਦੀ ਸੀ?

(24)

ਇਨ੍ਹਾਂ ਅਗਿਆਨੀ ਲੋਕਾਂ ਨੇ,
ਹੈ ਬਾਤ ਦਾ ਬਤੂੰਗਰਾ ਬਣਾਇਆ ਸੀ।
ਅਣਜਾਣ ਲੋਕਾਂ ਨੇ ਝੂਠ ਆਖਿਆ,
ਪਰ ਉਹ ਤਾਂ ਪਖੰਡਾਂ ਦੇ ਨਾਸ਼ ਲਈ ਆਇਆ ਸੀ।
ਇਕ ਅਕਾਲ ਪੁਰਖ ਤੋਂ ਬਿਨ੍ਹਾਂ,
ਕਿਸੇ ਹੋਰ ਸ਼ੈਅ ਤ੍ਹਾਂ ਚਿਤ ਚੇਤੇ ਨਹੀਂ ਸੀ।
ਭੁਲੇਖੇ ਨਾਲ ਐਵੇਂ ਗੁਰਾਂ ਨੂੰ,
ਦੇਵੀ ਦਾ ਪੂਜਕ ਸਦਵਾਇਆ ਸੀ।

**ਭਾਵ:** ਸਭ ਤੇ ਪਹਲਾਂ ਗੁਰ ਬਿਲਾਸ ਭਾਈ ਸੁੱਖਾ ਸਿੰਘ ਦਾ ਹੀ ਹੈ ਅਰ ਇਹ ਦੇਵੀ ਵਾਲਾ ਕਿੱਸਾ ਭੀ ਪਹਲੇ ਓਸੇ ਨੇ ਹੀ ਬਣਾ ਕੇ ਲਿਖਯਾ ਹੈ, ਜਿਸ ਨੇ ਲਿਖਨੇ ਵਿੱਚ ਉਸ ਦਾ ਇਹ ਤਾਤਪ੍ਰਜ ਸਾ ਕਿ ਜਦ ਇਹ ਸਾਬਤ ਕੀਤਾ ਜਾਏਗਾ ਕਿ ਗੁਰੂ ਜੀ ਨੇ ਕਲਯੁਗ ਦੇ ਸਮਯ ਵਿੱਚ ਜਦ ਕਿਸੇ ਦੀ ਸਮਰੱਥਾ ਨਹੀਂ ਸੀ ਤਦ ਦੇਵੀ ਪ੍ਰਗਟ ਕਰ ਲੀਤੀ। ਇਸ ਵਾਸਤੇ ਲੋਗ ਗੁਰੂ ਜੀ ਨੂੰ ਕਰਾਮਾਤੀ ਸਮਝਨਗੇ ਜਿਸ ਤੇ ਉਸ ਨੇ ਜੋ-ਜੋ ਅਪਨੇ ਖਿਆਲ ਵਿੱਚ ਆਇਆ ਸੋਈ ਵਧਾ ਵਧਾ ਕੇ ਲਿਖ ਦਿੱਤਾ॥

ਪਰੰਤੂ ਇਹ ਗੁਰ ਬਲਾਸ ਗੁਰੂ ਜੀ ਦੇ ਜੋਤੀ ਜੋਤ ਸਮਾਉਨ ਥੋਂ ਇਕ ਸੌ ਸਾਲ ਮਗਰੋਂ ਬਨਿਆਂ ਹੈ, ਇਸ ਤੇ ਦੇਖ ਸਕੀਦਾ ਹੈ ਕਿ ਭਾਈ ਸੁੱਖਾ ਸਿੰਘ ਨੇ ਇਹ ਕਿੱਸਾ ਨਾ ਅਪਨੀਂ ਅੱਖੀਂ ਦੇਖਿਆ ਅਰ ਨਾ ਉਸ ਸਮਯ ਦੇ ਕਿਸੇ ਪੁਰਖ ਤੇ ਹੀ ਪੂਰਾ-ਪੂਰਾ ਹਾਲ ਸੁਨਿਆਂ। ਇਸੇ ਤਰ੍ਹਾਂ ਨਾ ਕਿਸੇ ਪੁਸਤਕ ਵਿਚੋਂ ਹੀ ਉਸ ਨੇ ਨਕਲ ਕੀਤਾ ਕਿੰਤੂ ਇਹ ਸਾਰਾ ਅਗਿਆਨੀ ਆਦਮੀਆਂ ਦੇ ਕਥਨ ਅਤੇ ਅਪਨੇ ਮਨ ਦੇ ਖਿਆਲ ਦਾ ਹੀ ਪ੍ਰਤਾਪ ਸਾ, ਇਸ ਵਾਸਤੇ ਇਹ ਕੋਈ ਸੁਧਾ ਦੇ ਯੋਗ ਨਹੀਂ ਹੈ, ਕਿੰਤੂ ਸੁਧਾ ਦੇ ਯੋਗ ਉਹੋ ਹੋ ਸਕਦਾ ਹੈ ਜੋ ਬਾਣੀ ਵਿੱਚ ਗੁਰੂ ਜੀ ਦਾ ਸਿਧਾਂਤ ਹੈ॥

## ਸੂਰਜ ਪ੍ਰਕਾਸ਼ ਦਾ ਸੰਖੇਪ

(1)

ਮਟ ਗੋਰ ਮੜ੍ਹੀ ਦੇ ਚੱਕਰ ਵਿੱਚ,
ਜਦੋਂ ਫਸਿਆ ਹੋਇਆ ਜਗ ਸਾਰਾ ਸੀ।
ਇਹੋ ਜਿਹੇ ਅਡੰਬਰ ਨੇ ਭਾਈ,
ਪਾਇਆ ਹੋਇਆ ਬਹੁਤ ਖਲਾਰਾ ਸੀ।
ਅਕਾਲ ਪੁਰਖ ਨੇ ਘੱਲਿਆ ਸੀ,
ਇਸ ਦੇ ਖਾਤਮੇ ਲਈ ਕਲਗੀਆਂ ਵਾਲੇ ਨੂੰ।
ਨਵਾਂ ਪੰਥ ਚਲਾਇਆ ਉਹਨਾਂ ਨੇ,
ਤੇ ਪੰਥ ਖਾਲਸਾ ਸਾਜਿਆ ਇਕ ਪਿਆਰਾ ਸੀ।

(2)

ਸੁਖਾ ਸਿੰਘ ਨੇ ਗੁਰੂ ਦੇ ਚਰਿੱਤਰ ਨਾਲ,
ਹੈ ਬੜਾ ਹੀ ਅਨਰਥ ਕਮਾਇਆ।
ਆਪਣੀ ਕਲਪਨਾ ਨਾਲ ਉਸ ਨੇ,
ਗੁਰਾਂ ਨੂੰ ਦੇਵੀ ਦਾ ਪੂਜਕ ਬਣਾਇਆ।
ਗੁਰਮਤਿ ਨੂੰ ਗਹੁ ਨਾਲ ਘੋਖਿਆ ਨਹੀਂ,
ਇਸ ਲਈ ਭੁਲੇਖੇ ਪਾ ਦਿੱਤੇ ਨੇ,
ਕਲਪਨਾ ਨਾਲ ਹੀ ਸੁਖਾ ਸਿੰਘ ਨੇ।
ਨਿੱਕੀ ਰਾਈ ਤੋਂ ਵੱਡਾ ਪਹਾੜ ਬਣਾਇਆ।

## ਦੁਰਗਾ ਭਗਤ

(1)

ਸੁਖਾ ਸਿੰਘ ਤੋਂ ਬਿਨਾ ਵੀ,
ਕਈ ਹੋਰ ਕਵੀਆਂ ਲਿਖਿਆ ਭਾਈ।
ਗੁਰੂ ਘਰ ਦੇ ਵੀ ਉਹ ਸੇਵਕ ਸੀ,
ਜਿਨ੍ਹਾਂ ਬੁਧੀਮਾਨਾਂ ਨੇ ਹੈ ਮੋਹਰ ਲਗਾਈ।
ਸੂਰਜ ਪ੍ਰਕਾਸ਼ ਨੂੰ ਪੜ੍ਹ ਦੇ ਦੇਖ,
ਜਿਸ ਵਿੱਚ ਬਾਰਾਂ ਰਾਸ ਪਏ ਦੱਸਣ।
ਸੰਤੋਖ ਸਿੰਘ ਸੀ ਵੱਡ ਗਿਆਨੀ,
ਉਸ ਨੇ ਵੀ ਦੱਸੀ ਇਹੋ ਸਚਾਈ।

(2)

ਉਸ ਨੇ ਸੂਰਜ ਪ੍ਰਕਾਸ਼ ਹੈ ਲਿਖਿਆ,
ਸਿਖਾਂ ਦਾ ਮਹਾਂਭਾਰਤ ਹੈ ਮਾਇਆ।
ਪੰਥ ਪਰਿਮਾਣਕ ਹੈ ਗਰੰਥ ਪਿਆਰੇ,

ਹਰ ਸਿੱਖ ਇਸ ਨੂੰ ਮੰਨਦਾ ਆਇਆ।
ਦੇਵੀ ਦਾ ਪ੍ਰਸੰਗ ਵੀ ਹੈ ਦੱਸਿਆ,
ਇਸ ਵਿੱਚ ਉਸ ਨਾਲ ਵਿਸਥਾਰ ਦੇ।
ਪੜ੍ਹ ਕੇ ਦੇਖ ਪਤਾ ਲੱਗ ਜੂ,
ਖੋਲ੍ਹ ਕੇ ਹੈ ਉਸ ਨੇ ਸਮਝਾਇਆ।

(3)

ਸੁਖਾ ਸਿੰਘ ਦੀ ਜੇ ਭੁੱਲ ਇਹ ਹੁੰਦੀ,
ਕਰਦਾ ਨਾ ਸੰਤੋਖ ਸਿੰਘ ਦਲੇਰੀ।
ਹਾਮੀ ਭਰਕੇ ਉਸ ਸੁਖਾ ਸਿੰਘ ਦੀ,
ਕੀਤੀ ਹੋਰ ਵੀ ਗੱਲ ਲੰਮੇਰੀ।
ਇਸ ਲਈ ਤੇਰੀ ਗੱਲ ਦੀ ਪਿਆਰੇ,
ਸਮਝ ਨਹੀਂ ਕੋਈ ਆਉਂਦੀ ਏ।
ਸੱਚ ਹੈ ਗੁਰਾਂ ਨੇ ਵਰ ਲਿਆ ਸੀ,
ਪੂਜਾ ਕਰਕੇ ਦੁਰਗਾ ਦੀ ਬਥੇਰੀ।

## ਤੱਤ ਖਾਲਸਾ

(1)

ਇਹ ਸੰਤੋਖ ਸਿੰਘ ਵੀ ਨਹੀਂ,
ਸੀ ਅਸਮਾਨੋ ਡਿਗਿਆ ਭਾਈ ਸੀ।
ਨਾ ਹੀ ਦੇਵੀ ਉਸ ਪਾਸ ਪਿਆਰੇ,
ਇਹ ਸਭ ਕੁਝ ਦੱਸਣ ਆਈ ਸੀ।
ਉਸ ਨੇ ਕਵੀ ਸੁੱਖਾ ਸਿੰਘ ਦੀ,
ਬਾਤ ਸੁਣੀ ਸੀ ਜਿਹੜੀ,
ਉਸੇ ਨੂੰ ਲਾ ਪਨੇਥੜ ਉਸ ਨੇ,
ਹੋਰ ਅਗੇ ਦੀ ਅੱਗੇ ਵਧਾਈ ਸੀ।

(2)

ਥੋੜਾ ਚਿਰ ਪਹਿਲਾਂ ਸੰਤੋਖ ਸਿੰਘ ਨੇ,
ਕੈਥਲ ਦੇ ਵਿੱਚ ਰਹਿ ਕੇ ਜੀ।
ਪੰਥ ਪ੍ਰਕਾਸ਼ ਹੈ ਲਿਖਿਆ ਉਸ ਨੇ,
ਉਥੇ ਇਕ ਮੰਦਰ ਵਿੱਚ ਬਹਿ ਕੇ ਜੀ।
ਇਕ ਚਤਰ ਕਵੀ ਸੀ ਚੰਗਾ,
ਤੇ ਛੰਦ ਰਚਨਾ ਦਾ ਮਾਹਰ ਬੜਾ ਸੀ।
ਪਰ ਕਥਾ ਦੁਰਗਾ ਦੀ ਲਿਖੀ ਨਹੀਂ,
ਸੇਧ ਗੁਰਮਤਿ ਪਾਸੋਂ ਲੈ ਕੇ ਜੀ।

(3)

ਪਤਿ ਭੂਪ ਥਨੇਸਰ ਦਾ,
ਉਹਦਾ ਬਹੁਤ ਸੀ ਆਦਰ ਕਰਦਾ।
ਜੋ ਜੋ ਗਰੰਥ ਸੀ ਮੰਗਦਾ ਉਹ,
ਲਿਆ ਕੇ ਉਸ ਅੱਗੇ ਸੀ ਧਰਦਾ।
ਕਈ ਲਿਖਾਰੀ ਚੰਗੇ ਚੰਗੇ,
ਹਮੇਸ਼ਾ ਉਸ ਪਾਸ ਸੀ ਰਹਿੰਦੇ।
ਪਾਠਕ ਵੀ ਮਿਲ ਗਏ ਸੀ,
ਹਰ ਇਕ ਸਿਫਤ ਸੀ ਉਸ ਦੀ ਕਰਦਾ।

(4)

ਨਾਭਾ, ਪਟਿਆਲਾ, ਜੀਂਦ ਦੇ ਰਾਜੇ,
ਉਹ ਦੀ ਮੱਦਦ ਬੜੀ ਸੀ ਕੀਤੀ।
ਇਸ ਸੁੱਖ ਅਰਾਮ ਨਾਲ ਉਸ ਨੇ,
ਇਸ ਪੁਸਤਕ ਦੀ ਰਚਨਾ ਕਰ ਦਿੱਤੀ।
ਨਿੱਕੀ ਨਿੱਕੀ ਗੱਲ ਨੂੰ ਉਸ ਨੇ,
ਬਹੁਤ ਵਧਾ ਚੜਾ ਕੇ ਲਿਖਿਆ ਹੈ।
ਸੁਖਾ ਸਿੰਘ ਗ੍ਰੰਥ 'ਚੋਂ ਲੈ ਕੇ ਗਲਾਂ,
ਢੀਂਗਾ ਮਾਰ ਕੇ ਸਮਝਿਆ ਕਿ ਬਾਜੀ ਉਸ ਜਿੱਤੀ।

(5)

ਇਸ ਤੋਂ ਵੱਧ ਕੇ ਤੂੰ ਦਸ ਦੇ,
ਕਿਹੜਾ ਤੀਰ ਹੈ ਮਾਰਿਆ ਉਸ ਨੇ।
ਸ਼ਾਇਦ ਉਸ 'ਚੋਂ ਕੋਈ ਮਿਲੇ ਸਚਾਈ,
ਜਿਹੜਾ ਹੈ ਸੱਚ ਨਿਤਾਰਿਆ ਉਸ ਨੇ।
ਤਿੱਤਰ ਮੁਰਗੇ ਬੋਲਣ ਤੋਂ ਵੀ,
ਸਿਆਣੇ ਤਾਂ ਕੁਝ ਬੁੱਝ ਲੈਂਦੇ ਨੇ।
ਦੱਸ ਖੋਲ ਨੇ ਪਿਆਰਿਆ,
ਨਵਾਂ ਕੀ ਹੈ ਵਿਚਾਰਿਆ ਉਸ ਨੇ।

## ਦੁਰਗਾ ਭਗਤ

(1)

ਸੁਣਕੇ ਕਥਾ ਇਸ ਬਾਰੇ,
ਸ਼ੰਕੇ ਸਾਰੇ ਹੋ ਜਾਣਗੇ ਦੂਰ।
ਦੇਵੀ ਦੀ ਕਰ ਵੰਦਨਾ,
ਮਨ ਸ਼ਾਂਤ ਹੋ ਜਾਊ ਭਰਪੂਰ।
ਫਿਰ ਆਪੇ ਪੂਜਾ ਨੂੰ ਜਾਵੇਗਾ,
ਤੇ ਬਕਰੇ ਵੀ ਭੇਟ ਕਰੂਗਾ ਆਪੇ।
ਜੋ ਹੱਠ ਤੂੰ ਕੀਤਾ ਹੈ
ਖਤਮ ਸਾਰਾ ਹੋ ਜਾਓ ਗਰੂਰ।

(2)

ਸੰਤੋਖ ਸਿੰਘ ਨੇ ਜੋ ਕਿਹਾ,
ਸੁਣ ਲੈ ਨਾਲ ਧਿਆਨ।
ਸੰਖੇਪ ਵਿੱਚ ਇਹ ਸਾਰਾ,
ਮੈਂ ਲੱਗਾ ਕਰਨ ਬਿਆਨ।
ਹਿੰਦੂ-ਤੁਰਕ ਰਲ ਕੇ ਦੋਨੋ,
ਸਿੱਖਾਂ ਦਾ ਮਜ਼ਾਕ ਉਡਾਂਦੇ।
ਦਰਸ਼ਨਾਂ ਲਈ ਗੁਰਾਂ ਦੇ,
ਜਦੋਂ ਵੀ ਸੰਗਤਾਂ ਆਣ।

(3)

ਸਤਿਗੁਰ ਦੇ ਚਰਨਾ ਵਿੱਚ ਜਾ ਕੇ,
ਸਿੱਖ ਇਵੇਂ ਸੀ ਬੇਕਤੀ ਕਰਦੇ।
ਸਿਰਾਂ 'ਤੇ ਜੂੜੇ ਵੇਖ ਕੇ ਹਿੰਦੂ,
ਸਾਡੀਆਂ ਨੇ ਉਹ ਨਕਲਾ ਭਰਦੇ।
ਹਾਸੀ ਠੱਠਾ ਕਰਨ ਬੜਾ ਹੀ,
ਦੁਖ ਬੜੇ ਹੀ ਦਿੰਦੇ ਨੇ ਉਹ।
ਕਰੋ ਹੀਲਾ ਕੋਈ ਸਤਿਗੁਰ ਜੀ,
ਅਸੀਂ ਉਨ੍ਹਾਂ ਤਾਂ ਬਹੁਤ ਹਾਂ ਡਰਦੇ।

**ਭਾਵ:** ਇਸ ਦਾ ਤਾਤਪ੍ਰਜ ਏਹ ਹੈ ਕਿ ਜਦ ਗੁਰੂ ਜੀ ਪਾਸ ਦੂਰ-ਦੂਰ ਤੇ ਸੰਗਤਾਂ ਆਵਨ ਲੱਗੀਆਂ ਤਦ ਓਨ੍ਹਾਂ ਨੂੰ ਦੇਖਕੇ ਹਿੰਦੂ ਅਤੇ ਮੁਸਲਮਾਨ ਹਾਸੀ ਕਰਨ ਲੱਗੇ ਅਰੁ ਉਨ੍ਹਾਂ ਦੇ ਸਿਰਾਂ ਪਰ ਕੇਸ ਦੇਖਦੇ ਬੁਰਾ ਮਨਾਉਂਦੇ ਸਨ, ਹਿੰਦੂ ਲੋਗ ਦੇਖ-ਦੇਖ ਨਕਲਾਂ ਕਰਦੇ ਸਨ ਅਰ ਰਸਤੇ ਵਿੱਚ ਬਹੁਤ ਦੁੱਖ ਦੇਂਦੇ ਸਨ, ਜਿਸ ਤੇ ਦੁਖੀ ਹੋਕੇ ਸਿੱਖਾਂ ਨੇ ਗੁਰੂ ਮਹਾਰਾਜ ਅੱਗੇ ਬੇਨਤੀ ਕੀਤੀ ਕਿ ਮਹਾਰਾਜ ਅਸੀਂ ਕਿਸੇ ਨੂੰ ਦੁਖ ਨਹੀਂ ਦੇਂਦੇ ਪਰ ਇਹ ਲੋਗ ਸਾਨੂੰ ਐਥੋਂ ਤਕ ਖੇਦ ਦੇਂਦੇ ਹਨ ਕਿ ਸਾਡਾ ਆਉਨਾ ਜਾਨਾ ਬੜਾ ਹੀ ਕਠਨ ਹੋ ਗਿਆ ਹੈ॥

(4)

ਸੁਣ ਕੇ ਬੇਨਤੀ ਗੁਰੂ ਜੀ,
ਫਸ ਗਏ ਚਿੰਤਾ ਵਿੱਚ।
ਹਿੰਦੂ ਤੁਰਕ ਕਿਉਂ ਕਰਦੇ ਨੇ,
ਸਿੱਖਾਂ ਨੂੰ ਹੀ ਜਿੱਚ।
ਨਹੀਂ ਚਾਹੁੰਦਾ ਮੈ ਕੋਈ ਵੀ,
ਕਰਾਮਤ ਵਿਖਾਉਣੀ।
ਹੋਰ ਗੱਲ ਕੋਈ ਲੱਭਣੀ ਏ,
ਕਿ ਖੁਸ਼ ਰਹਿਣ ਮੇਰੇ ਸਿੱਖ।

(5)

ਦੁਰਗਾ ਪ੍ਰਗਟ ਕਰਨ ਦਾ,
ਫਿਰ ਗੁਰਾਂ ਨੇ ਮੰਨ ਬਣਾਇਆ।
ਕਰਾਮਾਤ ਨਾਲ ਤੁਰਕਾਂ ਦਾ,
ਕਰ ਸਕਦਾ ਹਾਂ ਸਫਾਇਆ।
ਪਰ ਏਂਦਾ ਕਰਨ ਨਾਲ,
ਪ੍ਰਤਿਗਿਆ ਭੰਗ ਹੋਵੇਗੀ।
ਸੋ ਦੁਰਗਾ ਦੀ ਮਦਦ ਦੀ ਲੋੜ ਸੀ,
ਜਿਸ ਤਰ੍ਹਾਂ ਸੰਤੋਖ ਸਿੰਘ ਬਤਾਇਆ।

(6)

ਇਸੀ ਕਾਰਜ ਵਾਸਤੇ,
ਸੀ ਦੁਰਗਾ ਪ੍ਰਗਟਾਈ।
ਇਸ ਗੱਲ ਦੀ ਦੇ ਰਹੇ,
ਸਾਰੇ ਗ੍ਰੰਥ ਗਵਾਹੀ।
ਦੁਸ਼ਮਣ ਦੇ ਟਾਕਰੇ ਲਈ,
ਅਜੇਹੇ ਯਤਨ ਮੁਨਾਸਿਬ ਹੁੰਦੇ।
ਇਸ ਵਿੱਚ ਕੀ ਦੋਸ਼ ਹੈ,
ਹੁਣ ਦਸਦੇ ਮੇਰੇ ਭਾਈ।

**ਤੱਤ ਖਾਲਸਾ**

(1)

ਸੂਰਜ ਪ੍ਰਕਾਸ਼ ਵਿੱਚ ਸੀ,
ਕਵੀ ਨੇ ਬੜਾ ਕੁਫਰ ਤੋਲਿਆ।
ਦੁਰਗਾ ਤੋਂ ਵਰ ਲੈਣ ਦਾ,
ਵੱਡਾ ਸੀ ਝੂਠ ਬੋਲਿਆ।
ਉਸ ਦੇ ਦਸਣ ਮੁਤਾਬਿਕ,
ਗੁਰੂ ਜੀ ਕੋਲ ਬਲ ਨਹੀਂ ਸੀ।
ਇੱਜ਼ਤ ਗੁਰਾਂ ਦੀ ਨੂੰ ਉਸ ਨੇ,
ਵੇਖਿਓ ਕਿਵੇਂ ਹੈ ਰੋਲਿਆ।

(2)

ਸੰਤੋਖ ਸਿੰਘ ਮੁਤਾਬਿਕ ਤਾਂ,
ਗੁਰੂ ਜੀ ਕੋਲ ਕੋਈ ਬੱਲ ਨਹੀਂ ਸੀ।
ਦੁਰਗਾ ਦੀ ਮਦਦ ਬਿਨਾ,
ਹੋਰ ਕੋਈ ਹੱਲ ਨਹੀਂ ਸੀ।
ਹਿੰਦੂ ਤੁਰਕਾਂ ਨੇ ਸਿੱਖਾਂ ਨੂੰ ਤੰਗ ਕੀਤਾ,
ਲਾਚਾਰ ਸਿੱਖਾਂ ਦੁਰਗਾ ਤੋਂ ਮਦਦ ਮੰਗੀ।
ਇਹ ਹੈ ਸਭ ਮਿਥਿਆ,
ਏਦਾਂ ਦੀ ਕੋਈ ਗੱਲ ਨਹੀਂ ਸੀ।

(3)

ਫਰਜ਼ ਕਰੋ ਜੇ ਹਿੰਦੂ ਜਾ ਕੇ,
ਦੇਵੀ ਅੱਗੇ ਕੁਰਲਾਉ ਦੇ।
ਜਾ ਕੇ ਉਸ ਭੌਣ ਦੇ ਉਪਰ,
ਚਿਮਟੇ ਖੂਬ ਵਜਾਉਂਦੇ।
ਤਾਂ ਸੂਹੇ ਚੋਲਿਆ ਵਾਲੀ ਮਾਈ,
ਨੇ ਉਹਨਾਂ ਦਾ ਸਾਥ ਸੀ ਦੇਣਾ।
ਲਾਜ਼ ਰੱਖਣ ਲਈ ਦੁਰਗਾ ਤਾਂਈ,
ਜਾ ਕੇ ਉਹ ਮਨਾਉਂਦੇ।

(4)

ਅਸੀਂ ਆਦਿ ਤੋਂ ਸੇਵਕ ਤੇਰੇ,
ਸਾਡੇ ਪੁਰਖ ਵੀ ਮੰਨਦੇ ਆਏ ਨੇ।
ਪੰਹਾੜਾਂ ਦੇ ਕਿੰਨੇ ਹੀ ਮਾਤਾ,
ਉਨ੍ਹਾਂ ਤੇਰੇ ਭੌਣ ਬਣਾਏ ਨੇ।
ਪਰ ਇਹ ਗੁਰੂ ਨਵਾਂ ਬਣ ਬੈਠਾ,
ਜੋ ਕਿਸੇ ਦੀ ਵੀ ਮੰਨਦਾ ਨਹੀਂ ਹੈ।
ਸਾਡੇ ਪੁਰਖਿਆਂ ਬਲੀਆਂ ਦਿੱਤੀਆਂ।
ਤੇਰੀਆਂ ਜੋਤਾਂ ਵੀ ਬਾਲਦੇ ਆ ਰਹੇ ਹਾਂ।

(5)

ਦੇਵੀ ਦੇਵਤਿਆਂ ਨਹੀਂ ਮੰਨਣਾ,
ਇਹ ਆਪਣੇ ਸ਼ਬਦਾਂ ਵਿੱਚ ਸਮਝਾ ਰਿਹਾ ਹੈ।
ਇਸ ਤੋਂ ਪਹਿਲਾਂ ਵੀ ਹਰ ਗੁਰੂ,
ਇਨ੍ਹਾਂ ਦੀ ਨਿੰਦਿਆਂ ਕਰਦਾ ਆ ਰਿਹਾ ਹੈ।
ਇਸ ਗੁਰੂ ਨੇ ਇਨ੍ਹਾਂ ਦੇ ਗਰੰਥ ਨੂੰ,
ਕਰਕੇ ਠੀਕ ਆਪਣਾ ਇਸ਼ਟ ਬਣਾ ਰੱਖਿਆ ਹੈ।
ਪਰ ਹੁਣ ਇਹ ਡਰਦਾ ਸਾਥੋਂ,
ਮਾਈ ਮੰਨਣ ਦਾ ਢੌਂਗ ਰਚਾ ਰਿਹਾ ਹੈ।

(6)

ਸੁਣ ਅਰਦਾਸ ਉਨ੍ਹਾਂ ਦੀ,
ਜੇ ਦੇਵੀ ਕਿਤੇ ਉਲਟ ਜਾਂਦੀ।
ਤੇ ਲੱਖਾਂ ਜਤਨ ਕਰਨ ਤੋਂ ਵੀ,
ਉਹ ਗੁਰੂ ਦੇ ਸਨਮੁਖ ਨਾ ਪ੍ਰਗਟਾਂਦੀ।
ਤਾਂ ਗੁਰੂ ਜੀ ਨਿਰਬਲ ਹੋ ਜਾਣਾ ਸੀ,
ਅਤੇ ਕੁਝ ਵੀ ਨਹੀਂ ਸੀ ਕਰ ਸਕਣਾ।
ਲੁੱਟ ਮਾਰ ਫਿਰ ਸਿੱਖਾਂ ਦੀ ਕਰਕੇ,
ਹਿੰਦੂ ਕੌਮ ਫਿਰ ਖੂਬ ਮਜੇ ਉਡਾਂਦੀ।

(7)

ਤੁਰਕ ਵੀ ਫੜ ਤੇਗ ਇਸੇ ਤਰ੍ਹਾਂ,
ਜੇ ਦੇਵੀ ਨੂੰ ਧਰਮਕਾਉਂਦੇ।
ਗਜ਼ਨਵੀ ਸਾਡੇ ਨੇ ਮੰਦਰ ਢਾਹੇ,
ਉਸ ਨੂੰ ਸਚ ਸੁਣਾਉਂਦੇ।
ਫਾਹੇ ਲਾਏ ਤੇਰੇ ਹੋਰ ਪੁਜਾਰੀ,
ਕਾਂਗੜਾ ਤੇ ਮੰਦਰਾਂ ਤੇ ਕਬਜ਼ਾ ਕੀਤਾ।
ਮਾਰ ਅਲੀ ਨੇ ਨਾਹਰੇ ਪਲ ਵਿੱਚ,
ਉਹ ਖਰੂਦ ਖੂਬ ਮਚਾਉਂਦੇ।

(8)

ਕਰ ਉਹ ਯਾਦ ਦਿਨ ਤੂੰ ਮਾਈ,

ਜੋ ਤੇਰੇ ਨਾਲ ਸੀ ਬੀਤੀ।
ਐਸੇ ਭੈੜੇ ਹਾਲ 'ਚ ਮਾਈ,
ਅਸੀਂ ਹੀ ਮਦਦ ਤੇਰੀ ਕੀਤੀ।
ਜਿਸ ਸ਼ਿਵ ਸ਼ਕਤੀ ਦਾ ਰੋਹਬ ਜਤਾਵੇਂ,
ਉਹ ਸੀ ਪਲ ਵਿੱਚ ਢੇਰੀ ਹੋਇਆ।
ਸੋਮਨਾਥ ਮੰਦਰ ਸੀ ਢਾਹਿਆ,
ਤੀਰਾਂ ਨਾਲ ਨੱਕ ਤੋੜ ਕੇ ਮੌਤ ਸੀ ਦਿਤੀ।

(9)

ਜੇ ਗੁਰੂ ਦੀ ਤੂੰ ਮੱਦਦ ਕੀਤੀ,
ਉਹੀ ਹਾਲ ਉਹ ਕਰੇਗਾ ਤੇਰਾ।
ਫਿਰ ਤੂੰ ਇਸ ਕੰਮ ਦਾ,
ਨਹੀਂ ਕਰੇਂਗੀ ਕਦੀ ਵੀ ਜੇਰਾ।
ਫਿਰ ਤੂੰ ਪਹਾੜਾਂ ਦੇ ਵਿੱਚ ਮਾਈ,
ਬੈਠੀ ਰਹੀਂ ਤੂੰ ਇਕੱਲੀ।
ਆਖੇ ਲੱਗਕੇ ਗੁਰੂ ਦੇ,
ਐਵੇਂ ਪਾ ਨਾ ਲਵੀਂ ਬਖੇੜਾ।

(10)

ਸੁਣ ਕੇ ਦਮਗਜੇ ਉਨ੍ਹਾਂ ਦੇ,
ਜੇ ਡਰ ਕੇ ਉਹ ਲੁਕ ਜਾਂਦੀ।
ਡਰਾਕਲ ਹੁੰਦਾ ਸੁਭਾਅ ਨਾਰ ਦਾ,
ਤੇ ਫਿਰ ਡਰਦੀ ਬਾਹਰ ਨਾ ਆਂਦੀ।
ਤਾਂ ਫਿਰ ਦਸ ਗੁਰੂ ਕੀ ਕਰਦੇ,
ਕਿਸ ਦੇ ਵੱਲ ਉਹ ਜਾਂਦੇ।
ਓੜਕ ਫਿਰ ਨਿਤਾਣਿਆਂ ਵਾਂਗਰ,
ਸਿੱਖ ਕੌਮ ਆਪਾ ਫਿਰ ਲੁਟਾਂਦੀ।

(11)

ਇਸ ਸੂਰਜ ਪ੍ਰਕਾਸ਼ ਨੇ,
ਹੈ ਗੁਰੂ ਨੂੰ ਨਿਰਬਲ ਠਹਿਰਾਇਆ।
ਜਿਸ ਦੇ ਕੋਲੋਂ ਕੁਝ ਨਾ ਹੋਇਆ,
ਤੇ ਦੁਰਗਾ ਦੀ ਸ਼ਰਨ 'ਚ ਆਇਆ।
ਸਾਬਤ ਹੁੰਦਾ ਕਿ ਦੁਰਗਾ ਹੀ ਸਭ ਕੁਝ ਸੀ,
ਗੁਰੂ ਦੇ ਪਲੇ ਕੁਝ ਨਹੀਂ ਸੀ।
ਇਹ ਗੁਰੂ ਦੀ ਹੱਤਕ ਹੈ ਵੱਡੀ ਭਾਰੀ,
ਜਿਸ ਤਰ੍ਹਾਂ ਇਸ ਗ੍ਰੰਥ ਦਰਸਾਇਆ।

(12)

ਧੰਨ ਕਲਗੀਆਂ ਵਾਲੜਾ,
ਪਰਤਾਪੀ ਸੀ ਜੋ ਖਾਸ।
ਦੁਸ਼ਮਣ ਦੇ ਦਮਨ ਦੀ,
ਸ਼ਕਤੀ ਸੀ ਉਨ੍ਹਾਂ ਪਾਸ।
ਦੇਵੀ ਤੋਂ ਵਰ ਲੈਣ ਲਈ,
ਉਹਦੇ ਦਰ ਤੇ ਜਾਣਾ।
ਅਗਿਆਨੀ ਲੋਕਾਂ ਜੋ ਲਿਖਿਆ,
ਹੈ ਇਹ ਸਾਰੀ ਬਕਵਾਸ।

(13)

ਸੰਤੋਖ ਸਿੰਘ ਨੇ ਹੈ ਲਿਖਿਆ,
ਕਿ ਗੁਰੂ ਨੇ ਨਹੀਂ ਕਰਾਮਾਤ ਦਿਖਾਈ।
ਕਰ ਵਿਚਾਰ ਤੂੰ ਦੇਖ ਲੈ,
ਕਿੰਨੀ ਵੱਡੀ ਉਸ ਨੇ ਗੱਪ ਸੁਣਾਈ।
ਗਿਆਨਵਾਨ ਹੋ ਕੇ ਉਹ,
ਫਿਰ ਵੀ ਧੋਖਾ ਖਾ ਗਿਆ ਸੀ।
ਆਪੇ ਹੀ ਕਰਾਮਾਤ ਤੋਂ ਮੁਕਰਿਆ,
ਫਿਰ ਆਪੇ ਸੀ ਉਸ ਨੇ ਦੁਹਰਾਈ।

(14)

ਦੁਰਗਾ ਦਾ ਪ੍ਰਗਟ ਹੋਣਾ,
ਕੀ ਨਹੀਂ ਸੀ ਇਹ ਕਰਾਮਾਤ।
ਅਸੰਭਵ ਨੂੰ ਸੰਭਵ ਕਰਨਾ,
ਇਹ ਤਾਂ ਬਹੁਤ ਹੀ ਖਾਸ।
ਫਿਰ ਤਾਂ ਉਸ ਲਿਖਿਆ,
ਆਪੇ ਹੀ ਖੰਡਨ ਹੋ ਗਿਆ ਭਾਈ।
ਇਹ ਵੀ ਇਕ ਕਰਾਮਾਤ ਸੀ,
ਇਸ ਲਈ ਝੂਠੀ ਹੋਈ ਉਸ ਦੀ ਬਾਤ

9465216530

ਲੜੀਵਾਰ

# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਸ਼ਾਹਅਬਾਦੀ
ਸੰਪਰਕ ਕਰ ਸਕਦੇ ਹੋ ਇਨ੍ਹਾਂ ਦੇ ਸਪੁੱਤਰ ਸ. ਕਿਰਪਾਲ ਸਿੰਘ ਚੰਡੀਗੜ੍ਹ। ਫੋਨ ਨੰ: 0172-5072937

## ਵਹਿਮੀ ਸ਼ਾਹ (ਇਬਰਾਹੀਮ)

ਜਦ ਗੁਰੂ ਜੀ ਖਿਹੜੀ ਜ਼ਿਲਾ ਬਠਿੰਡਾ, ਕਾਲਝਰਾਣੀ, ਬੰਬੀਹੇ, ਰੋਹਿਲਾ ਆਦਿ ਪਿੰਡਾਂ ਤੋਂ ਹੁੰਦੇ ਹੋਏ ਜੰਘੀ ਰਾਣੇ ਸਿੰਘਾਂ ਨੂੰ ਅੰਮ੍ਰਿਤ ਛਕਾ ਕੇ ਸਾਹਿਬ ਚੰਦ ਪਿੰਡ ਤੋਂ ਹੋ ਛਤਿਆਣੇ ਰਾਤ ਆ ਰਹੇ। ਛਤਿਆਣੇ ਪਿੰਡ ਦੇ ਬਾਹਰ ਇੱਕ ਟਿੱਬਾ ਸੀ। ਉਸ ਟਿੱਬੇ ਤੇ ਇਕ ਫਕੀਰ )ਜਿਸ ਦਾ ਨਾਮ ਇਬਰਾਹੀਮ ਸੀ) ਇਬਾਦਤ ਵਾਲਾ, ਮਜ਼ਹਬੀ ਭਰਮਾਂ ਤੇ ਤਰੇੜਾਂ ਤੋਂ ਉੱਪਰ ਉਠਿਆ ਹੋਇਆ ਸੀ। ਇਸ ਨੂੰ ਲੋਕ ਵਹਿਮੀ ਸ਼ਾਹ ਕਹਿਕੇ ਸੱਦਦੇ ਸਨ। ਇਹ ਬੜਾ ਵੀਚਾਰਵਾਨ ਤੇ ਸੂਝ ਵਾਲਾ ਸੀ। ਰੋਜ਼ੇ, ਨਿਮਾਜਾਂ, ਜ਼ਕਾਤ ਆਦਿ ਦਾ ਪਾਬੰਦ ਸੀ। ਇਸ ਦੀਆਂ ਕਰਾਮਾਤਾਂ ਆਦਿ ਨਾਲ ਇਲਾਕੇ ਵਿੱਚ ਮਾਨ ਤੇ ਵਡਿਆਈ ਦਾ ਬੋਲ ਬਾਲਾ ਸੀ। ਇਸ ਦੇ ਕੋਲ ਲੋਕ ਆਪਣੇ ਦੁੱਖਾਂ ਦੀ ਨਵਿਰਤੀ ਵਾਸਤੇ ਜੱਥਿਆਂ ਦੇ ਜੱਥੇ ਆਉਂਦੇ ਸਨ ਤੇ ਇਹ ਉਨ੍ਹਾਂ ਨੂੰ ਹਰ ਪ੍ਰਕਾਰ ਤੋਂ ਖੁਸ਼ ਕਰਕੇ ਭੇਜਦਾ। ਇਸ ਬਾਹਰੇ ਵਿੱਚ ਵਹਿਮੀ ਸ਼ਾਹ ਦਾ ਚਰਚਾ ਹਰ ਜ਼ਬਾਨ ਤੇ ਸੀ।

ਇਤਫਾਕ ਦੀ ਗੱਲ ਹੈ, ਕਿ ਗੁਰੂ ਜੀ ਜਦ ਇਸ ਦੇ ਟਿੱਬੇ ਕੋਲ ਆਏ ਤਾਂ ਬਰਾੜਾਂ ਦੀ ਤੇ ਹੋਰ ਮੁਸਲਮਾਨੀ ਫੌਜ (ਜੋ ਉਸ ਵੇਲੇ ਕੀਰਤਨ 1400 ਦੇ ਲਗਭਗ ਸੀ) ਨੇ ਗੁਰੂ ਜੀ ਤੋਂ ਆਪਣੀ ਤਨਖਾਹ ਮੰਗੀ ਤਾਂ ਗੁਰੂ ਜੀ ਨੇ ਕਿਹਾ ਕਿ 'ਅੱਗੇ ਚਲ ਕੇ ਦਿਆਂਗੇ' ਪਰ ਬਰਾੜਾਂ ਨੇ ਅੜੀ ਫੜ ਲਈ, ਕਿ ਇੱਥੇ ਹੀ ਲੈਣੀ ਹੈ। ਨਾਲ ਅਸੀਂ ਹੁਣ ਆਪੋ ਆਪਣੇ ਪਿੰਡ ਨੂੰ ਜਾਣਾ ਹੈ। ਕੁਝ ਇਸ ਇਲਾਕੇ ਦੇ ਸਿੰਘਾਂ ਨੇ ਹਜ਼ੂਰ ਪਾਸ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਜੀ ! ਮੀਂਹ ਦੀ ਬੜੀ ਲੋੜ ਹੈ ਜੇ ਕਿਰਪਾ ਹੋ ਜਾਏ* ਤਾਂ ਸਾਹਿਬਾਂ ਨੇ ਅਕਾਸ਼ ਵੱਲ ਇਕ ਤੀਰ ਛਡਿਆ ਤਾਂ ਮੀਂਹ ਛਮ ਛਮ ਕਰਦਾ ਆਇਆ। ਬਰਾੜ ਤਾਂ ਭੱਜ ਕੇ ਵਣਾਂ ਹੇਠ ਜਾ ਖਲੇ ਪਰ ਗੁਰੂ ਜੀ ਓਸੇ ਥਾਂ ਘੋੜੇ ਤੇ ਚੜ੍ਹੇ ਚੜ੍ਹਾਏ ਖੜੇ ਰਹੇ। ਭਾਵੇਂ ਸੰਗਤਾਂ ਨੇ ਗੁਰੂ ਜੀ ਉਪਰ ਲੋਏ ਤਾਨ ਹੀ ਦਿਤੇ ਸੀ ਪਰ ਗੁਰੂ ਜੀ ਨੇ ਮੀਂਹ ਤੋਂ ਭਿਜਨੋ ਬਚਨ ਦਾ ਕੋਈ ਉਪਰਾਲਾ ਨਹੀਂ ਕੀਤਾ ਸੀ।

ਜਦ ਮੀਂਹ ਹਟਿਆ ਤਾਂ ਓਨੇ ਨੂੰ ਪਿਛੇ ਰਿਹਾ ਵਹੀਰ ਵੀ ਆ ਮਿਲਿਆ। ਇਸ ਵਹੀਰ ਦੇ ਨਾਲ ਇਕ ਸਿੰਘ ਆਇਆ, ਜਿਸ ਨੇ ਬਹੁਤ ਸਾਰਾ ਧਨ ਸਤਿਗੁਰ ਜੀ ਦੇ ਪੇਸ਼ ਕੀਤਾ। ਸਤਿਗੁਰ ਜੀ ਨੇ ਓਸੇ ਵੇਲੇ ਬਰਾੜਾਂ ਨੂੰ ਸਦ ਕੇ ਅਠ ਆਨੇ ਰੋਜ ਦੇ ਹਿਸਾਬ ਹਰੇਕ ਸਵਾਰ ਨੂੰ ਤੇ ਚਾਰ ਆਨੇ ਰੋਜ ਦੇ ਹਿਸਾਬ ਪੈਦਲ ਨੂੰ ਦੇ ਕੇ ਹਿਸਾਬ ਚੁੱਕਦਾ ਕੀਤਾ।

ਭਾਈ ਦਾਨੇ ਨੂੰ (ਜੋ ਪਿਛੋਂ ਅੰਮ੍ਰਿਤ ਛਕ ਕੇ ਦਾਨ ਸਿੰਘ ਬਣਿਆ ਸੀ) ਵੀ ਤਨਖਾਹ ਲੈਣ ਨੂੰ ਕਿਹਾ ਤਾਂ ਉਸ ਨੇ ਤਨਖਾਹ ਲੈਣ ਤੋਂ ਇਨਕਾਰ ਕੀਤਾ ਤੇ ਸਿੱਖੀ ਦਾਨ ਦੀ ਮੰਗ ਕੀਤੀ। ਗੁਰੂ ਜੀ ਨੇ ਵੀ ਬਖਸ਼ਸ਼ ਕੀਤੀ, ਥੋੜੇ ਦਿਨਾਂ ਪਿਛੋਂ ਸਾਰੇ ਪ੍ਰਵਾਰ ਨੇ ਅੰਮ੍ਰਿਤ ਛਕਿਆ ਤੇ ਗੁਰਸਿਖ ਸਜੇ।

ਇਨ੍ਹਾਂ ਦੋਹਾਂ ਵਾਕਿਆਤ ਦਾ ਵਹਿਮੀ ਸ਼ਾਹ ਤੇ ਬੜਾ ਅਸਰ ਪਿਆ। ਪੁਛ ਗਿਛ ਕੇ ਗੁਰਸਿਖੀ ਦੇ ਨਿਯਮਾਂ ਤੋਂ ਜਾਣੂ ਹੋਇਆ। ਵਾਹਿਗੁਰੂ (ਅੱਲਾ) ਨੂੰ ਵਾਹਿਦ ਲਾ ਸ਼ਰੀਕ ਦਾ ਗੁਰ ਸਿਖੀ ਵਿੱਚ ਪ੍ਰਚਾਰ ਤੇ ਫੋਕਟ ਭਰਮਾਂ ਤੇ ਵਹਿਮਾਂ ਤੋਂ ਖਾਲੀ ਵੇਖ ਬੜਾ ਮੁਤਾਸਰ ਹੋਇਆ। ਇਸ ਗੱਲ ਤੋਂ ਬੜਾ ਪ੍ਰਭਾਵਤ ਹੋਇਆ ਕਿ ਗੁਰੂ ਜੀ ਦੀ ਸਿੱਖੀ ਅੰਦਰ ਕਿਸੇ ਦੂਜੇ ਮਤ ਦਾ ਖੰਡਨ ਨਹੀਂ। ਇਹ ਗੁਰੂ ਘਰ ਵਲ ਖਿਚਿਆ ਗਿਆ। ਇਥੋਂ ਉੱਠ ਕੇ ਸਤਿਗੁਰ ਜੀ ਦੇ ਸਾਹਮਣੇ ਮੱਥਾ ਆ ਟੇਕਿਆ ਤੇ ਬੇਨਤੀ ਕੀਤੀ ਕਿ ਪਾਤਸ਼ਾਹੋ ਮੈਨੂੰ ਆਪਣਾ ਕਰ ਲੌ।

ਪਾਤਸ਼ਾਹ ਮੁਸਕਾਏ ਤੇ ਆਖਿਆ ਵਹਿਮੀ ਸ਼ਾਹ ਕੀ ਵਹਿਮ ਹੋ ਗਿਆ? ਤਾਂ ਉਸ ਨੇ ਹੱਥ ਜੋੜ ਕੇ ਬੇਨਤੀ ਕੀਤੀ। ਪਾਤਸ਼ਾਹੋ !! ਵਹਿਮ ਹੋਇਆ ਨਹੀਂ, ਵਹਿਮ ਸਾਰੇ ਨਿਕਲ ਗਏ। ਆਪ ਦੇ ਦਰਸ਼ਨ ਦੇ ਕਰਣ ਨਾਲ ਵਹਿਮ ਭਲਾ ਰਹਿ ਸਕਦੇ ਹਨ? ਹੁਣ ਵਹਿਮੀ, ਵਹਿਮੀ ਨਹੀਂ ਰਿਹਾ। ਪਰ ਜੇ ਆਪ ਅਜੇ ਵੇਖਦੇ ਹੋ ਤਾਂ ਅੰਮ੍ਰਿਤ ਦਾ ਘੁਟ ਪਿਲਾ ਕੇ ਰਹਿੰਦੇ ਵਹਿਮ ਵੀ ਦੂਰ ਕਰ ਦੇਵੋ। ਪਰ ਸਾਹਿਬ ਚੁਪ ਸਨ।

ਜਦ ਇਸ ਇਬਰਾਹੀਮ ਵਹਿਮੀ ਨੇ ਅੰਮ੍ਰਿਤ ਦੀ ਦਾਤ

*ਗਿਆਨੀ ਗਿਆਨ ਸਿੰਘ ਦੇ ਲਿਖੇ ਅਨੁਸਾਰ

ਲੈਣ ਵਾਸਤੇ ਅਤਿਅੰਤ ਤਰਲੇ ਲਏ ਤਾਂ ਸਤਿਗੁਰ ਜੀ ਨੇ ਭਾਈ ਮਾਨ ਸਿੰਘ ਨੂੰ ਅੰਮ੍ਰਿਤ *ਤਿਆਰ ਕਰਨ ਲਈ ਹੁਕਮ ਦਿਤਾ। ਝਟ ਪ੍ਰਸ਼ਾਦਿ ਤਿਆਰ ਕਰਕੇ ਪੰਜਾਂ ਪਿਆਰਿਆਂ ਨੇ ਅੰਮ੍ਰਿਤ ਬਣਾਇਆ ਤੇ ਵਹਿਮੀ ਸ਼ਾਹ ਨੂੰ ਛਕਾਇਆ ਗਿਆ। ਹਜ਼ੂਰ ਨੇ ਅਜਮੇਰ ਸਿੰਘ ਨਾਮ ਰਖਿਆ। ਇਹ ਆਪਣਾ ਡੇਰਾ ਛਡ ਕੇ ਸਤਿਗੁਰਾਂ ਦੇ ਨਾਲ ਹੀ ਦੱਖਣ ਨੂੰ ਗਿਆ ਸੀ।

ਇਸ ਦਾ ਨਿਤ ਕਰਮ ਇਹ ਸੀ ਕਿ ਅੰਮ੍ਰਿਤ ਵੇਲੇ ਇਸ਼ਨਾਨ ਸੋਧ ਬਾਣੀਆਂ (ਜਿੰਨੀਆਂ ਯਾਦ ਸਨ) ਦਾ ਪਾਠ ਕਰਕੇ ਸਤਿਗੁਰ ਜੀ ਦੀ ਹਜ਼ੂਰੀ ਵਿੱਚ ਆ ਜਾਂਦਾ। ਜਦ ਸਤਿਗੁਰ ਜੀ ਘੋੜੇ ਤੇ ਚੜ੍ਹਦੇ ਜਾਂ ਉਤਰਦੇ ਤਾਂ ਇਹ ਰਕਾਬ ਫੜ ਸਹਾਈ ਹੁੰਦਾ। ਜਦ ਆਪ ਘੋੜੇ ਤੇ ਚੜ੍ਹ ਸਫਰ ਕਰਦੇ ਤਾਂ ਅਜਮੇਰ ਸਿੰਘ ਘੋੜੇ ਦੇ ਅੱਗੇ ਅੱਗੇ ਚਲਦਾ, ਘੋੜਾ ਭਾਵੇਂ ਕਿਸੇ ਵੀ ਚਾਲ ਚਲਦਾ ਇਹ ਅੱਗੇ ਹੀ ਦੌੜਦਾ ਸੀ।

ਇਸ ਦੇ ਠੰਡੇ ਸੁਭਾ ਤੇ ਮਿੱਠੇ ਬੋਲਾਂ ਸਦਕਾ ਖਾਲਸੇ ਵਿੱਚ ਇਸ ਦੀ ਮਹਿਮਾ ਬਹੁਤ ਵਧ ਗਈ। ਆਖਰ ਇਸ ਨੂੰ ਸਿੰਘ ਮਹਿਮਾ ਸਿੰਘ ਕਹਿ ਕੇ ਪੁਕਾਰਨ ਲੱਗੇ। ਇਹ ਆਗਰਾ, ਦਿੱਲੀ ਆਦਿ ਤੋਂ ਹੁੰਦੇ ਹੋਏ ਦੱਖਣ ਨੰਦੇੜ (ਹਜ਼ੂਰ ਸਾਹਿਬ) ਤਕ ਕਲਗੀਧਰ ਜੀ ਦੇ ਨਾਲ ਹੀ ਰਿਹਾ। ਸਤਿਗੁਰ ਜੀ ਦੇ ਜੋਤੀ ਜੋਤ ਸਮਾਉਣ ਉਪ੍ਰੰਤ ਇਤਿਹਾਸ ਇਸ ਬਾਰੇ ਚਾਨਣਾ ਨਹੀਂ ਪਾਉਂਦਾ।

**ਇਸ ਦੇ ਨਾਮ** (1) ਇਬਰਾ ਹੀਮ (2) ਵਹਿਮੀ ਸ਼ਾਹ (3) ਅਜਮੇਰ ਸਿੰਘ (4) ਮਹਿਮਾਂ ਸਿੰਘ

### ਚੌਧਰੀ ਸੂਮਾ

ਛਤਿਆਣਾ ਜ਼ਿਲਾ ਬਠਿੰਡਾ ਤੋਂ ਬਹੁਤ ਸਾਰੇ ਬਰਾੜ ਤਨਖਾਹਾਂ ਲੈ ਕੇ ਆਪੋ ਆਪਣੇ ਘਰਾਂ ਨੂੰ ਗਏ। ਪਰ ਦਾਨਾਂ ਆਪਣੇ ਵੀਹ ਕੁ ਸਾਥੀਆਂ ਸਮੇਤ ਗੁਰੂ ਜੀ ਦੇ ਪਾਸ ਰਹੇ। ਇਕ ਦਿਨ ਦਾਨੇ ਆਖਿਆ ਸੱਚੇ ਪਾਤਸ਼ਾਹ ਜੀ ! ਮੇਰੇ ਘਰ ਵੀ ਚਰਨ ਪਾ ਪਵਿੱਤਰ ਕਰੋ। ਸਤਿਗੁਰ ਹੱਸ ਪਏ। ਫਿਰ ਸ਼ਿਕਾਰ ਖੇਡਦੇ ਖੇਡਦੇ ਇਕ ਥਾਂ ਪਹੁੰਚ ਖੜੇ ਹੋ ਗਏ। ਦਾਨੇ ਦੇ ਸਾਥੀਆਂ ਨੇ ਕਿਹਾ ਕਿ ਸਤਿਗੁਰ ਜੀ ਚੌਧਰੀ ਦਾਨੇ ਦਾ ਪਿੰਡ ਏਥੋਂ ਕੋਹ ਕੁ ਦੀ ਵਿੱਥ ਤੇ 'ਦਾਨੇ ਵੱਲ' ਹੈ। ਸਤਿਗੁਰ ਜੀ ਨੇ ਫੁਰਮਾਇਆ ਕਿ ਹੁਣ ਸੋਦਰ ਦੇ ਪਾਠ ਦਾ ਸਮਾਂ ਹੋ ਗਿਆ ਹੈ। ਹੁਣ ਏਥੇ ਹੀ ਠਹਿਰਾਂਗੇ। ਬਚਨ ਮੰਨ ਦਾਨਾ ਪਲੰਘਾ ਚੁਕਾ ਲਿਆਇਆ, ਨਾਲੇ ਰਸਤ ਪਾਣੀ ਦਾ ਬੰਦੋਬਸਤ ਵੀ ਕੀਤਾ। ਪਾਠ ਕਰਕੇ ਰਾਤ ਏਥੇ ਹੀ ਰਹੇ। ਸਵੇਰੇ ਆਸਾ ਦੀ ਵਾਰ ਦਾ ਕੀਰਤਨ ਹੋਇਆ, ਭੋਗ ਉਪਰੰਤ ਮਹਾਰਾਜ ਵਿਆਖਿਆ ਕਰਦਿਆਂ ਦਸਿਆ ਕਿ ਇਸ ਧਰਤੀ ਤੇ ਗੁਰ ਨਾਨਕ ਜੀ ਨੇ ਇਕ ਲਖ ਜਪੁਜੀ ਦੇ ਪਾਠ ਕੀਤੇ ਸਨ। ਸੋ ਇਸ ਲੱਖੀ ਜੰਗਲ ਵਿੱਚ ਮੰਗਲ ਲੱਗਦੇ ਹੀ ਰਹਿਣਗੇ।

ਮਹਿਮੇ ਪਿੰਡ ਦਾ ਚੌਧਰੀ ਸੂਮਾ ਮੱਝ ਦਾ ਦੁਧ ਬੜੇ ਪ੍ਰੇਮ ਨਾਲ ਲੈ ਕੇ ਹਾਜਰ ਹੋਇਆ। ਸਤਿਗੁਰ ਜੀ ਨੇ ਉਸ ਦੀ ਸ਼ਰਧਾ ਵੇਖ ਦੁਧ ਆਪ ਪੀਤਾ, ਪੀਕੇ ਆਖਿਆ। ਸੂਮਿਆ ਦੁਧ ਬੂਰੀ ਮੱਝ ਦਾ ਲਿਆਂਦਾ ਹਈ। ਉਸ ਆਖਿਆ ਹਾਂ ਪਾਤਸ਼ਾਹੋ ਬੂਰੀ ਮੱਝ ਦਾ ਹੀ ਦੁਧ ਹੈ। ਸੂਮਾ ਬੜਾ ਹੀ ਖੁਸ਼ ਹੋਇਆ ਤੇ ਖੁਸ਼ ਖੁਸ਼ ਘਰ ਗਿਆ। ਅਗਲੇ ਦਿਨ ਫਿਰ ਦੁਧ ਲਿਆਉਣ ਦਾ ਜਦੋਂ ਵਿਚਾਰ ਆਇਆ ਤਾਂ ਕਰਾਮਾਤਾਂ ਦਾ ਪ੍ਰਤਾਵਾ ਲੈਣ ਦੇ ਵਿਚਾਰ ਨਾਲ ਕਾਲੀ ਮੱਝ ਦਾ ਦੁਧ ਲੈ ਲਿਆ। ਮਨ ਵਿਚ ਫੁਰਨਾ ਫੁਰਿਆ। ਕਿ ਵੇਖੀਏ ਅਜ ਵੀ ਦੁਧ ਕਿਹੜੀ ਮੱਝ ਦਾ ਦੱਸਦੇ ਹਨ। ਜੇ ਕਾਲੀ ਮੱਝ ਦਾ ਦੱਸਿਆ ਤਾਂ ਸਾਖਿਆਤ ਹੀ ਕਰਾਮਾਤ ਹੈ। ਇਹ ਵਿਚਾਰ ਗਿਣਦਾ ਕਲਗੀਧਰ ਜੀ ਅੱਗੇ ਦੁਧ ਲਿਜਾ ਰਖਿਆ। ਸਤਿਗੁਰ ਜੀ ਨੇ ਆਖਿਆ, ਸੂਮਿਆਂ ! ਦੁਧ ਕਾਲੀ ਮੱਝ ਦਾ ਲਿਆ ਕੇ ਸਾਡੀ ਕਰਾਮਾਤ ਵੇਖਣੀ ਚਾਹੁੰਦਾ ਹੈਂ। ਕਰਾਮਾਤਾਂ ਨਹੀਂ ਵੇਖੀਂ ਦੀਆਂ। ਇਸ ਧਰਤੀ ਵਿੱਚ ਕਰਾਮਾਤ ਹੋਵੇਗੀ। ਸਾਡੇ ਪਾਸ ਕੋਈ ਕਰਾਮਤਾ ਨਹੀਂ।

ਸੂਮੇ ਆਖਿਆ ਪੀਰ ਜੀ ! ਘਰ ਵਾਲੀ ਨੇ ਦੁਧ ਵਟਾ ਦਿੱਤਾ ਹੋਵੇਗਾ, ਮੇਰਾ ਕੋਈ ਦੋਸ਼ ਨਹੀਂ। ਸਾਹਿਬਾਂ ਉਚਾਰਨ ਕੀਤਾ। ਸੂਮਿਆਂ ਦੋਸ਼ ਕਿਸੇ ਤੇ ਨਹੀਂ ਸੁਟੀਦਾ। ਇਹ ਸਾਰਾ ਤੇਰਾ ਦੋਸ਼ ਹੈ, ਮਾਈ ਦਾ ਦੋਸ਼ ਨਹੀਂ। ਸੂਮੇ ਨੇ ਚਰਨ ਫੜ ਲਏ ਤੇ ਕਿਹਾ ਮੇਰਾ ਦੋਸ਼ ਹੈ ਮੈਨੂੰ ਬਖਸ਼ ਦੇਵੋ। ਹਜ਼ੂਰ ਫੁਰਮਾਨ ਲੱਗੇ। 'ਹੁਣ ਤਾਂ ਬਖਸ਼ਿਆ ਅੱਗੋਂ ਤੋਂ ਇਸ ਤਰ੍ਹਾਂ ਨਾ ਕਰੀਂ" ਸਤਿ ਬਚਨ ਕਹਿ ਕੇ ਘਰ ਨੂੰ ਗਿਆ। ਉਸ ਦਿਨ ਤੋਂ ਇਸ ਦਾ ਧਿਆਨ ਕਰ ਕੇ ਹਮੇਸ਼ਾਂ ਵਿਰਦ ਕਰਦਾ

---

*ਸੁਨ ਸ੍ਰੀ ਪ੍ਰਭ ਪ੍ਰਸੰਨਿਤ ਧਾਰੀ। ਪੂਰਬ ਭਲੀ ਗੀਤ ਹੈ ਭਾਰੀ॥*
*ਮੁਸਲਮਾਨ ਹੋਇ ਭਾਵਨ ਧਰੇ। ਮਿਲਨ ਪੰਥ ਮੇਂ ਜੇ ਹਿਤ ਕਰੇ॥*
*ਭਉ ਯਹਿ ਉਚਿਤ ਖਾਲਸੇ ਬੀਚ। ਪਾਹੁਲ ਲੇਇ ਉਚ ਕੇ ਨਿਚ॥*
*ਮਾਨ ਸਿੰਘ ਕੋ ਹੁਕਮ ਬਖਾਨਾ। ਖਰੋ ਹੋਹੁ ਕਰ ਸਿਖ ਸੁਜਾਨਾ॥*
*ਲੇ ਆਗਯਾ ਅੰਮ੍ਰਿਤ ਬਨਵਾਯੋ। ਖਰੇ ਹੋਇ ਤੱਤ ਕਾਲ ਛਕਾਯੋ॥*
*ਸ੍ਰੀ ਮੁਖ ਤੇ ਤਬ ਨਾਮ ਉਚਾਰਯੋ। ਸੁਭ ਅਜਮੇਰ ਸਿੰਘ ਤਹਿ ਧਾਰਯੋ।*
*ਵਾਹਿਗੁਰੂ ਜੀ ਕੀ ਕਹਿ ਫਤੇ। ਭਾ ਕਲਯਾਨ ਉਚਤ ਮੁਦ ਚਿਤੇ॥*
*ਸਿਮਰਨ ਕਰਨ ਕਰਾਯੋ ਗੁਰ ਕੇਰਾ। ਗੁਰ ਬਾਨੀ ਪੜ੍ਹ ਸੰਝ ਸਵੇਰਾ॥*

ਰਹਿੰਦਾ। ਵਿਰਦ ਕਰਦਾ ਕਰਦਾ ਸਾਈਂ ਦਰੋਂ ਹਮੇਸ਼ਾਂ ਲਈ ਬਖਸ਼ਿਆ ਗਿਆ।

### ਝੰਡੇ ਸ਼ਾਹ

ਝੰਡਾ ਕਲਾਂ ਤਹਿਸੀਲ ਮਾਨਸਾ ਜ਼ਿਲਾ ਬਠਿੰਡਾ (ਪੰਜਾਬ) ਵਿੱਚ ਇਕ 'ਸੂਫੀ ਸਾਂਈ' ਝੰਡੇ ਸ਼ਾਹ ਰਹਿੰਦਾ ਸੀ। ਇਸ ਦੇ ਨਾਂ ਤੇ ਹੀ ਪਿੰਡ ਦਾ ਨਾਂ ਪ੍ਰਚਲਤ ਹੋਇਆ ਪ੍ਰਤੀਤ ਹੁੰਦਾ ਹੈ। ਇਹ ਸਾਂਈ ਜੀ ਲੋਕਾਂ ਵਿੱਚ ਮੰਨਿਆ ਤੰਨਿਆ ਫਕੀਰ ਸੀ। ਇਹ ਸਾਂਈ ਆਪਣੇ ਮੁਰਸ਼ਦ ਪਾਸੋਂ ਗੁਰੂ ਘਰ ਦੀ ਮਹਿਮਾ ਸੁਣਦਾ ਰਹਿੰਦਾ ਸੀ। ਜਦ 1675 ਈ: ਨੂੰ ਗੁਰੂ ਤੇਗ ਬਹਾਦਰ ਜੀ ਦੀ ਦਿੱਲੀ ਚਾਂਦਨੀ ਚੌਕ ਵਿੱਚ ਸ਼ਹਾਦਤ ਹੋਈ। ਤਾਂ ਸੁਣ ਕੇ ਸਾਂਈ ਮੀਆਂ ਮੀਰ ਦੀ ਤਰ੍ਹਾਂ ਤੜਫਿਆ ਸੀ, ਓਦੋਂ ਤੋਂ ਹੀ ਗੁਰੂ ਗੋਬਿੰਦ ਸਿੰਘ ਜੀ ਬਾਰੇ ਸੋਆਂ ਲੈਂਦਾ ਰਹਿੰਦਾ ਸੀ। ਇਸ ਨੇ ਪਾਉਂਟੇ ਦੀ ਲੜਾਈ ਵਿੱਚ ਪੀਰ ਬੁਧੂ ਸ਼ਾਹ ਦਾ ਸ਼ਾਮਲ ਹੋਣਾ ਤੇ ਪੁੱਤਰਾਂ ਤੇ ਭਰਾ ਦੀ ਸ਼ਹੀਦੀ ਸੁਣ ਚੁੱਕਾ ਸੀ। ਓਦੋਂ ਤੋਂ ਹੀ ਗੁਰੂ ਗੋਬਿੰਦ ਸਿੰਘ ਜੀ ਦਾ ਸਾਦਕ ਬਣ ਗਿਆ ਸੀ। ਇਸ ਨੇ ਚਮਕੌਰ ਤੇ ਅਨੰਦਪੁਰ ਦੀਆਂ ਲੜਾਈਆਂ ਵੀ ਸੁਣ ਰਖੀਆਂ ਸਨ। ਸਰਹੰਦੋ ਮਾਹੀ ਗੁਜਰ ਦੀ ਲਿਆਂਦੀ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਖਬਰ ਤੇ ਨਵਾਬ ਤੇ ਨਵਾਬ ਸ਼ੇਰ ਮੁਹੰਮਦ ਦਾ ਹਾਅ ਦਾ ਨਾਹਰਾ ਵੀ ਸੁਣ ਹੀ ਲਿਆ ਸੀ। ਰਾਇ ਸ਼ਮੀਰ ਇਨ੍ਹਾਂ ਨਾਲ ਪਿਆਰ ਰਖਦਾ ਸੀ, ਉਸ ਨੇ ਵੀ ਕਈ ਗੱਲਾਂ ਗੁਰੂ ਘਰ ਦੀਆਂ ਇਨ੍ਹਾਂ ਨੂੰ ਸੁਣਾਈਆਂ ਹੋਣਗੀਆਂ।

ਕਿਸੇ ਨੇ ਆ ਕੇ ਦਸਿਆ ਕਿ ਅਜ ਗੁਰੂ ਗੋਬਿੰਦ ਸਿੰਘ ਜੀ ਝੰਡੇ ਆ ਰਹੇ ਹਨ। ਇਸ ਦੀਆਂ ਖੁਸ਼ੀਆਂ ਦੀ ਕੋਈ ਹੱਦ ਨਾ ਰਹੀ, ਇਹ ਚਾਵਾਂ ਤੇ ਮਲ੍ਹਾਰਾਂ ਵਿੱਚ ਗਲ ਦਾ ਚੋਲਾ ਲਾਹ ਕੇ ਉਸ ਨਾਲ ਗਲੀਆਂ ਸਾਫ ਕਰਣ ਲਗ ਪਿਆ, ਗਲੀਆਂ ਸਾਫ ਕਰਦਾ ਤੇ ਨਾਲੇ ਇਹ ਗੀਤ ਉੱਚੀ ਸੁਰ ਵਿੱਚ ਗਾਉਂਦਾ ਸੀ।

ਗਲੀਆਂ ਸਾਫ ਕਰਾ ਦੇਹੋ ਮੈਨੂੰ,
ਅਜ ਮੇਰਾ ਪੀਰ ਆਉਂਣਾ ਏਂ॥
ਆਈ ਸੋ ਗੁਰਾਂ ਦੀ ਮੈਨੂੰ,
ਤਾਰਨ ਆਉਂਣਾ ਹੈ ਅਜ ਤੈਨੂੰ॥
ਤੇਰੇ ਨਾਲ ਹੋਰ ਕਈ ਤਰਨੇ,
ਜਿਨਾਂ ਨੇ ਮਾਹੀ ਪਾਉਦਾ ਏਂ॥
ਗਲੀਆਂ ਸਾਫ ਕਰਾ ਦੇਹੋ ਮੈਨੂੰ,
ਅਜ ਮੇਰਾ ਪੀਰ ਆਉਣਾ ਏਂ॥
ਮੇਰਾ ਮਾਹੀ ਡਾਢਾ ਸੋਹਣਾ,
ਜਿਹੜਾ ਹਰ ਇਕ ਦਾ ਦਿਲ ਮੋਹਨਾ॥
ਓਹਦੇ ਵਰਗਾ ਨਾ ਕੋਈ ਹੋਣਾ,
ਗੀਤ ਉਨ੍ਹਾਂ ਦੇ ਗਾਉਣਾ ਏਂ॥
ਗਲੀਆਂ ਸਾਫ ਕਰਾ ਦੇਹੋ ਮੈਨੂੰ,
ਅਜ ਮੇਰਾ ਪੀਰ ਆਉਣਾ ਏਂ॥
ਓਹ ਤੇਗ ਬਹਾਦਰ ਜਾਇਆ,
ਚੰਦੋਂ ਵਧ ਕੇ ਰੂਪ ਸਵਾਇਆ॥
ਅੱਲਾ ਹੂ ਅੱਲਾ ਹੂ ਕਰਦਾ ਆਇਆ,
ਦਰਸਨ ਸਭ ਨੂੰ ਭਾਉਣਾ ਏਂ॥
ਗਲੀਆਂ ਸਾਫ ਕਰਾ ਦੇਹੋ ਮੈਨੂੰ,
ਅਤੇ ਮੇਰਾ ਪੀਰ ਆਉਣਾ ਏਂ॥
ਵੇਖੋ ਸਹੀਓ ਮੇਰਾ ਰਾਂਝਾ,
ਹਿੰਦੂ ਮੁਸਲਮ ਦਾ ਹੈ ਸਾਂਝਾ॥
ਨਾ ਕੋਈ ਰਹੇ ਓਸ ਤੋਂ ਵਾਂਝਾ,
ਸਭ ਦੇ ਵਿੱਚ ਸਮਾਉਣਾ ਏਂ॥
ਗਲੀਆਂ ਸਾਫ ਕਰਾ ਦੇਹੋ ਮੈਨੂੰ,
ਅਜ ਮੇਰਾ ਪੀਰ ਆਉਂਣਾ ਏਂ॥
ਮੇਰੇ 'ਭਾਗ' ਜੋ ਹੈਸਨ ਮੰਦੇ,
ਅਜ ਬਣ ਗਏ ਸਭ ਤੋਂ ਚੰਗੇ,
ਮੰਗ ਮੰਗਣ ਤੋਂ ਕੋਈ ਨਾ ਸੰਗੇ,
ਰਾਹ ਅੱਲਾਹ ਦਾ ਪਾਉਣਾ ਏਂ॥
ਗਲੀਆਂ ਸਾਫ ਕਰਾ ਦੇਹੋ ਮੈਨੂੰ,
ਅਜ ਮੇਰਾ ਪੀਰ ਆਉਣਾ ਏਂ॥

ਏਧਰ ਗਲੀਆਂ ਸਾਫ ਹੋਈਆਂ, ਓਧਰੋਂ ਜੈਕਾਰਿਆਂ ਦੀ ਅਵਾਜ ਆਈ, ਭੱਜਾ ਭੱਜਾ ਅੱਗੋਂ ਗਿਆ, ਗਲ ਕਪੜਾ ਮੂੰਹ ਵਿੱਚ ਘਾਹ ਲੈ ਚਰਨੀ ਢੱਠਾ। ਹਜ਼ੂਰ ਨੇ ਹੱਥਾਂ ਤੇ ਹੀ ਚੁਕ ਲਿਆ, ਗਲਵਕੜੀ ਵਿੱਚ ਲੈ ਪਿਆਰ ਨਾਲ ਪੁੱਛਿਆ, ਸਾਂਈ ਜੀ ! ਕੀ ਗੱਲ ਹੈ?

ਮੈਂ ਬਲਹਾਰ, ਮੈਂ ਸਦਕੜੇ, ਜਿਨ੍ਹਾਂ ਰਾਹਵਾਂ ਤੋਂ ਆਏ ਹੋ, ਓਹਨਾਂ ਰਾਹਵਾਂ ਤੋਂ ਘੋਲ ਘੁਮਾਵਾਂ। ਸੱਚੇ ਪਾਤਸ਼ਾਹ ਜੀ ਆਪ੍ ਜੀ ਦੀ ਤੇ ਅੱਲਾਹ ਪਾਕ ਦੀ ਮਿਹਰ ਦਾ ਸਦਕਾ ਸਭ ਠੀਕ ਹੈ, ਭਲਾ ਹੁਣ ਵੀ ਕਿਸੇ ਗੱਲ ਦੀ ਥੁੜ ਰਹਿ ਸਕਦੀ ਹੈ। ਜਿੱਥੇ ਆਪ ਜੀ ਦੇ ਚਰਨ ਪੈ ਜਾਣ ਓਥੇ ਕੋਈ ਦੁਖ ਤਕਲੀਫ ਤੇ ਥੁੜ ਨਹੀਂ ਰਹਿ ਜਾਂਦੀ, ਮੇਰੇ ਤੇ ਇਸ ਪਿੰਡ ਦੇ

ਧੰਨ ਭਾਗ ਹਨ। ਮੈਂ ਸੱਦਕੇ ਸਹਿਬਾ ! ਅੱਜ 'ਕੀੜੀ ਘਰ ਨਰੈਣ ਆ ਗਏ'।

ਜੱਲ੍ਹੀ ਤੇ ਘੁੰਬਰ ਪਾਉਂਦਾ ਅੱਗੇ ਅੱਗੇ ਟੁਰ ਪਿਆ, ਖੁਸ਼ੀ ਨਾਲ ਆਪੇ ਵਿੱਚ ਸਮਾਉਂਦਾ ਨਹੀਂ। ਚਾਈਂ ਚਾਈਂ ਆਪਣੇ ਅਸਥਾਨ ਤੇ ਲੈ ਗਿਆ। ਅੱਗੇ ਪਲੰਘ ਵਛਾ ਰੱਖੇ ਸੀ।

ਨਿਮਾਨਾ ਹੋ ਬੇਨਤੀ ਕੀਤੀ, ਵਲੀ ਅੱਲਾਹੁ
ਦਾਨ ਮਹਿੰਡਾ ਤਲੀ ਖਾਕ ਜੇ ਮਿਲੇ ਤਾਂ ਮਸਤਕ ਲਾਈਐ॥
ਕੂੜਾ ਲਾਲਚ ਛਡੀਏ ਹੋਇ ਇਕ ਮਨ ਅਲਖ ਧਿਆਈਐ॥
***************
ਜੋ ਹੋਵੇ ਪੂਰਬ ਲਿਖਿਆ ਤਾਂ ਧੂੜ ਤਿਨਾਂ ਦੀ ਪਾਈਐ॥
ਮਤ ਥੋੜੀ ਸੇਵ ਕਮਾਈਐ॥

ਸਤਿਗੁਰ ਜੀ ਰਾਤ ਝੰਡੇ ਹੀ ਰਹੇ, ਲੰਗਰ ਰਸਦਾਂ ਬਸਦਾਂ ਵਾਧੂ ਸਨ। ਕਲਗੀਧਰ ਜੀ ਨੇ ਪਾਣੀ ਪੀਣ ਲਈ ਮੰਗਿਆ ਤਾਂ ਪੀਰ ਜੀ ਨੇ ਬੜੇ ਮਿੱਠੇ ਸ਼ਬਦਾਂ ਵਿੱਚ ਅਰਜ ਕੀਤੀ, ਆਲੀ ਜਾਹ ਆਪ ਦੁਧ ਪੀਓ, ਪਾਣੀ ਏਥੋਂ ਦਾ ਖਾਰਾ ਹੈ। ਸੋ ਦੁਧ ਹਾਜ਼ਰ ਕੀਤਾ। ਸਤਿਗੁਰਾਂ ਆਪ ਤੇ ਸੰਗਤਾਂ ਨੇ ਵੀ ਦੁਧ ਛਕਿਆ। ਕਲਗੀਧਰ ਜੀ ਨੇ ਉਠ ਕੇ ਇਕ ਥਾਂ ਜਾ ਕੇ ਆਖਿਆ, "ਏਥੋਂ ਪਟੋ ਪਾਣੀ ਮਿੱਠਾ ਨਿਕਲੇਗਾ" ਸੋ ਓਥੋਂ ਹੀ ਪੁਟਿਆ ਤਾਂ ਪਾਣੀ ਮਿੱਠਾ ਹੀ ਨਿਕਲਿਆ। ਹਜ਼ੂਰ ਨੇ ਖੂਹ ਲਵਾਉਣ ਵਾਸਤੇ ਮਾਇਆ ਵੀ ਦਿੱਤੀ। ਉਹ ਖੂਹ ਹੁਣ ਮਿੱਠੇ ਪਾਣੀ ਦਾ ਹੈ।

ਜਦ ਗੁਰੂ ਜੀ ਓਥੋਂ ਅੱਗੇ ਚਾਲੇ ਪਾਉਣ ਲੱਗੇ ਤਾਂ ਪੀਰ ਜੀ ਨੇ ਮੰਗ ਮੰਗੀ, ਕਿ ਆਪ ਜੀ ਦੇ ਦਰਸ਼ਨ ਹੁੰਦੇ ਰਹਿਣ, ਏਹੋ ਮੰਗ ਹੈ, 'ਜੇ ਤੁਠਾ ਹੈ ਕਿਰਪਾ ਨਿਧਾਨ ਨ ਦੂਜਾ ਵਖਾਲ। ਇਹ ਪਾਈ ਮੈਦਾਤੜੀ ਨਿਤ ਹਿਰਦੇ ਰਖਾਂ ਸਮਾਲ।' ਆਪ ਦੇ ਮਕਬਰੇ ਦੀ ਬਾਰੀ ਗੁਰਦਵਾਰੇ (ਜਿਥੇ ਸਾਹਿਬ ਬੈਠੇ ਸਨ ਓਥੇ ਯਾਦਗਾਰੀ ਗੁਰਦਵਾਰਾ ਬਣਿਆ ਹੋਇਆ ਹੈ) ਵਲ ਹੈ। ਸੁਣਿਆ ਹੈ, ਕਿ 1947 ਈ: ਦੀ ਦੇਸ ਵੰਡ ਪਿਛੋਂ (ਪੱਛਮੀ ਪੰਜਾਬ ਵਿਚੋਂ ਉਜੜ ਕੇ ਆਏ ਸਿੰਘ ਜੋ ਏਥੇ ਆਬਾਦ ਆ ਹੋਏ ਸਨ)। ਆਏ ਰੀਫੂਜੀ ਸਿੱਖਾਂ ਨੇ ਇਹ ਬਾਰੀ ਬੰਦ ਕਰ ਦਿਤੀ ਸੀ। ਜਿਸ ਤੋਂ ਉਸ ਨੂੰ ਤਰੇੜਾਂ ਆ ਗਈਆਂ ਸਨ। ਏਥੋਂ ਦੇ ਗ੍ਰੰਥੀ ਸਿੰਘ ਨੂੰ ਸੁਫਨੇ ਵਿੱਚ ਕਿਸੇ ਪੁਰਸ਼ ਨੇ ਕਿਹਾ ਸੀ ਕਿ ਬਾਰੀ ਬੰਦ ਨਾ ਕਰਨੀ। ਸੋ ਹੁਣ ਤਕ ਉਹ ਬਾਰੀ ਗੁਰਦਵਾਰੇ ਵੱਲ ਹਮੇਸ਼ਾ ਖੁਲ੍ਹੀ ਰਹਿੰਦੀ ਹੈ। ਇਸ ਤਰ੍ਹਾਂ ਸਾਂਈ ਝੰਡੇ ਸ਼ਾਹ ਹੁਣ ਤਕ ਹਜ਼ੂਰ ਦੇ ਦਰਸ਼ਨ ਕਰ ਰਿਹਾ ਹੈ। ਇਹ ਗੱਲਾਂ ਝੰਡੇ ਵਿੱਚ ਵੱਸ ਰਹੇ ਸਾਰੇ ਸਿੰਘ ਸੁਣਾਉਂਦੇ ਹਨ।

### ਨਬੀ ਬਖਸ਼

ਸਤਿਗੁਰ ਜੀ ਝੰਡੇ ਤੋਂ ਚਲ ਸੱਤਾਂ ਕੋਹਾਂ ਤੇ ਸਰਬੇ ਜਾ ਪਹੁੰਚੇ, ਓਥੇ ਅਰੋੜੇ ਸਿੱਖਾਂ ਦੇ ਘਰ ਸਨ, ਉਨ੍ਹਾਂ ਤੇ ਉਨ੍ਹਾਂ ਦੇ ਪਰੇਰੇ ਹੋਏ ਲੋਕਾਂ ਸਤਿਗੁਰ ਜੀ ਦੀ ਚੰਗੀ ਸੇਵਾ ਕੀਤੀ। ਏਥੇ ਹਜ਼ੂਰ ਨੇ ਇਕ ਅਨੋਖੀ ਖਬਰ ਮਿਲੀ। ਕਿ ਖੁਡਾਲਾਂ ਦੇ ਹਾਕਮ ਨਬੀ ਬਖਸ਼ ਨੇ ਗੁਲਾਬ ਸਿੰਘ ਸੁਨੀਆਰੇ ਸਿੱਖ ਨੂੰ ਭੋਹਰੇ ਵਿੱਚ ਪਾ ਰਖਿਆ ਹੈ। ਕਿਉਂ ਜੋ ਉਸ ਦੀ ਧੀ ਮੁਟਿਆਰ ਤੇ ਰੂਪਵਤੀ ਹੈ, ਤੇ ਹਾਕਮ ਉਸ ਦੀ ਮੰਗ ਕਰਦਾ ਹੈ, ਪੰਰ ਗੁਲਾਬ ਸਿੰਘ ਦੇਣ ਤੋਂ ਇਨਕਾਰੀ ਹੈ। ਇਸ ਲਈ ਇਸ ਨੂੰ ਭੋਹਰੇ ਵਿੱਚ ਪਾ ਕੇ ਕਸ਼ਟ ਦੇ ਰਿਹਾ ਹੈ। ਤਾਂ ਕਿ ਗੁਲਾਬ ਸਿੰਘ ਉਸ ਦੀ ਮੰਗ ਪੂਰੀ ਕਰ ਦੇਵੇ।

ਸਤਿਗੁਰੂ ਜੀ ਨੇ ਇਹ ਸੁਣਦੇ ਸਾਰ ਪੰਜਾਂ ਸਿੰਘਾਂ ਨੂੰ ਹੁਕਮ ਕੀਤਾ ਕਿ ਭਾਈ ਤਿਆਰੇ ਕਰੋ, ਅਜੇਹੇ ਸਿਦਕੀ ਸਿੰਘ ਦੀ ਬਾਹੁੜੀ ਕਰਣੀ ਚਾਹੀਏ। ਝੱਟ ਪੱਟ ਤਿਆਰਾ ਕੀਤਾ ਗਿਆ। ਖਡਾਲਾਂ ਦੇ ਰਾਹ ਪੈ ਗਏ। ਸ਼ੀਘਰ ਹੀ ਓਥੇ ਪਹੁੰਚ ਗਏ। ਜਾ ਨਬੀ ਬਖਸ਼ ਨੂੰ ਕਾਬੂ ਕੀਤਾ। ਉਸ ਤੋਂ ਗੁਲਾਬ ਸਿੰਘ ਬਾਰੇ ਪੁਛਿਆ। ਨਬੀ ਬਖਸ਼ ਅਚਾਨਕ ਛਾਪਾ ਪੈਣ ਕਰਕੇ ਘਾਬਰ ਗਿਆ। ਉਸ ਨੇ ਗੁਰੂ ਗੋਬਿੰਦ ਸਿੰਘ ਬਾਰੇ ਤੇ ਅਨੰਦਪੁਰ ਦੀਆਂ ਲੜਾਈਆਂ ਸੁਣਾਈਆਂ ਹੋਈਆਂ ਸਨ। ਸਾਹਮਣੇ ਲਿਆ ਖੜਾ ਕੀਤਾ। ਗੁਲਾਬ ਸਿੰਘ ਨੇ ਚਰਨਾਂ ਉੱਤੇ ਡਿੱਗ ਕੇ ਰੋ ਰੋ ਕੇ ਹਾਲ ਸੁਣਾਇਆ। ਸਤਿਗੁਰਾਂ ਉਸ ਨੂੰ ਧੀਰਜ ਦਿੱਤਾ।

ਹਜ਼ੂਰ ਨੇ ਨਬੀ ਬਖਸ਼ ਨੂੰ ਸੰਬੋਧਨ ਕਰਕੇ ਆਖਿਆ ਕਿ ਵੇਖ ਹਾਕਮੀ ਚਾਰ ਦਿਨਾਂ ਦੀ ਹੁੰਦੀ ਹੈ। ਪਰਜਾ ਹਾਕਮ ਦੀ ਸੰਤਾਨ ਹੁੰਦੀ ਹੈ। ਲੋਕਾਂ ਦੀਆਂ ਧੀਆਂ ਭੈਣਾਂ ਆਪਣੀਆਂ ਧੀਆਂ ਭੈਣਾਂ ਨਾਲੋਂ ਵੱਧ ਸਤਿਕਾਰ ਯੋਗ ਹੁੰਦੀਆਂ ਹਨ। ਭਲਾ ਇਹ ਦਸ ਕਿ ਜੇ ਤੈਥੋਂ ਬਲਵਾਨ ਆ ਕੇ ਤੇਰੀਆਂ ਹੀ ਧੀਆਂ ਭੈਣਾਂ ਦੀ ਬੇਇੱਜ਼ਤੀ ਕਰੇ ਤਾਂ ਤੇਰਾ ਹੀ ਹਾਲ ਹੋਵੇ ਗਾ। ਹੋਰ ਕਈ ਉਕਤੀਆਂ ਜੁਗਤੀਆਂ ਨਾਲ ਉਸ ਦੀ ਅਕਲ ਟਿਕਾਣੇ ਕੀਤੀ। ਉਸ ਨੇ ਆਪਣੀ ਭੁਲ ਮੰਨੀ ਤੇ ਅੱਗੋਂ ਨੂੰ ਸ਼ੁਧ ਆਚਰਨ ਤੇ ਚਲਨਾ ਪ੍ਰਵਾਨ ਕੀਤਾ। ਭਾਈ ਗੁਲਾਬ ਸਿੰਘ ਨੂੰ ਉਸ ਦੇ ਸਿੱਖੀ ਸਿਦਕ ਤੇ ਖੁਸ਼ ਹੋ ਕੇ ਅਸ਼ੀਰਵਾਦ ਦੇ ਕੇ ਵਾਪਸ ਸਰਸੇ ਨੂੰ ਪਿਆਨੇ ਕੀਤੇ। ਗੋਬਿੰਦ ਪੁਰ ਆਦਿ ਪਿੰਡਾਂ ਵਿਚੋਂ ਹੁੰਦੇ ਹੋਏ ਸਰਸੇ ਪਹੁੰਚ ਗਏ।

**9465216530**

# ਵਿਸਾਖੀ

*ਰਣਜੀਤ ਸਿੰਘ ਸਿੱਧੂ*

ਪੰਜਾਬ ਮੇਲਿਆਂ ਅਤੇ ਤਿਉਹਾਰਾਂ ਦੀ ਧਰਤੀ ਹੈ। ਇਸ ਵਿਚ ਕਈ ਤਰ੍ਹਾਂ ਦੇ ਮੇਲੇ ਲੱਗਦੇ ਹਨ। ਇੱਥੇ ਹਰ ਮਹੀਨੇ ਕੋਈ ਨਾ ਕੋਈ ਮੇਲਾ ਜਾਂ ਤਿਉਹਾਰ ਮਨਾਇਆ ਜਾਂਦਾ ਹੈ। ਮੇਲਿਆਂ ਦਾ ਸੰਬੰਧ ਸਾਡੇ ਸੱਭਿਆਚਾਰ ਇਤਿਹਾਸ ਅਤੇ ਧਾਰਮਿਕ , ਵਿਰਸੇ ਨਾਲ ਹੈ ਜੋ ਮੇਲੇ ਕਈ ਤਰ੍ਹਾਂ ਦੇ ਹਨ। ਰੁੱਤਾਂ ਨਾਲ ਸੰਬੰਧਿਤ ਮੇਲਿਆਂ ਵਿਚੋਂ ਇੱਕ ਵਿਸਾਖੀ ਦਾ ਮੇਲਾ ਹੈ ਜੋ ਕਾਫੀ ਪ੍ਰਸਿੱਧ ਹੈ।

ਚੜ੍ਹੇ ਵਿਸਾਖ ਵਿਸਾਖੀ ਆਈ ,
ਮੇਲਾ ਵੇਖਣ ਤੁਰੀ ਲੁਕਾਈ ,

ਇਹ ਪਵਿੱਤਰ ਪੁਰਬ ਵਿਸਾਖ ਮਹੀਨੇ ਦੀ ਸੰਗਰਾਂਦ ਨੂੰ ਮਨਾਇਆ ਜਾਂਦਾ ਹੈ। ਇਸ ਕਰਕੇ ਇਸ ਨੂੰ ਵਿਸਾਖੀ ਆਖਿਆ ਜਾਂਦਾ ਹੈ। ਇਸ ਮਹੀਨੇ ਵਿਚ ਹਾੜ੍ਹੀ ਦੀ ਫ਼ਸਲ ਪੱਕ ਕੇ ਤਿਆਰ ਹੋ ਜਾਂਦੀ ਹੈ। ਸੋਨੇ ਰੰਗੀਆਂ ਫ਼ਸਲਾਂ ਨੂੰ ਦੇਖ ਕੇ ਕਿਸਾਨ ਖੁਸ਼ੀ ਵਿਚ ਨੱਚ ਉੱਠਦਾ ਹੈ। ਇਸ ਦਿਨ ਕਿਸਾਨ ਆਪਣੀ ਹਾੜ੍ਹੀ ਦੀ ਫ਼ਸਲ ਦੀ ਕਟਾਈ ਆਰੰਭ ਕਰਦੇ ਹਨ। ਇਸ ਦਿਨ ਕਣਕਾਂ ਨੂੰ ਦਾਤੀ ਪੈਂਦੀ ਹੈ। ਇਸ ਸੰਦਰਭ ਵਿਚ ਹੀ ਆਖਿਆ ਜਾਂਦਾ ਹੈ।

ਉਏ ਜੱਟਾ ਆਈ ਵਿਸਾਖੀ , ਕਣਕਾਂ ਦੀ ਮੁੱਕ ਗਈ ਰਾਖੀ,
ਲਾਲਾ ਧਨੀ ਰਾਮ ਚਾਤ੍ਰਿਕ ਇਸ ਮੇਲੇ ਦੇ ਆਗਮਨ ਨੂੰ ਆਪਣੀ ਕਵਿਤਾ ਵਿਸਾਖੀ ਦਾ ਮੇਲਾ ਵਿਚ ਲਿਖਦਾ ਇਸ ਤਰ੍ਹਾਂ ਪੇਸ਼ ਕਰਦਾ ਹੈ।

ਪੱਕ ਪਈਆਂ ਕਣਕਾਂ , ਲੁਕਾਠ ਰੱਸਿਆ ,
ਬੂਰ ਪਿਆ ਅੰਬਾਂ ਨੂੰ , ਗੁਲਾਬ ਹੱਸਿਆ ,
ਪੁੰਗਰੀਆਂ ਵੇਲਾਂ , ਵੇਲ, ਰੁੱਖਾਂ ਚੜ੍ਹੀਆਂ ,
ਫੁੱਲਾਂ ਹੇਠ ਫਲਾਂ ਨੇ ਪਰੋਈਆਂ ਲੜੀਆਂ:,
ਸਾਂਈ ਦੀ ਨਿਗਾਹ ਜੱਗ ਤੇ ਸਵੱਲੀ ਏ ,
ਚੱਲ ਨੀ ਪ੍ਰੇਮੀਏ ਵਿਸਾਖੀ ਚੱਲੀਏ ,

ਇਸ ਦਿਨ ਦੀ ਇਤਿਹਾਸਕ ਮਹਾਨਤਾ ਹੈ ਕਿ ਇਸ ਦਿਨ ਰਾਜਾ ਬਿਕਰਮਜੀਤ ਨੇ ਬਿਕਰਮੀ ਸੰਮਤ ਚਲਾਇਆ ਸੀ , ਸਿੱਖ ਇਤਿਹਾਸ ਵਿਚ ਇਸ ਦਿਨ ਦੀ ਖਾਸ ਮਹਾਨਤਾ ਹੈ। ਇਸ ਦਿਨ ਸਿੱਖਾਂ ਦੇ ਦਸਵੇਂ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਦਿਨ 13 ਅਪ੍ਰੈਲ 1699 ਇਸਵੀ ਨੂੰ ਖਾਲਸਾ ਪੰਥ ਦੀ ਸਾਜਨਾ ਕੀਤੀ ਸੀ। ਖਾਲਸਾ ਪੰਥ ਦੀ ਸਾਜਨਾ ਨਾਲ ਮੁਗਲ ਰਾਜ ਦੀਆਂ ਜੜ੍ਹਾਂ ਖੋਖਲੀਆਂ ਹੋ ਗਈਆਂ ਸਨ। ਇਸੇ ਦਿਨ ਹੀ ਭਾਰਤ ਦੇ ਆਜਾਦੀ ਦੇ ਇਤਿਹਾਸ ਵਿਚ ਇੱਕ ਇਤਿਹਾਸਕ ਘਟਨਾ ਜੁੜੀ ਹੋਈ ਹੈ। ਇਸ ਦਿਨ ਹੀ 13 ਅਪ੍ਰੈਲ 1919 ਨੂੰ ਅੰਗਰੇਜ਼ ਜਨਰਲ ਡਾਇਰ ਨੇ ਨਿਹੱਥੇ ਲੋਕਾਂ ਤੇ ਗੋਲੀਆਂ ਚਲਾ ਕੇ ਉਨ੍ਹਾਂ ਨੂੰ ਸ਼ਹੀਦ ਕਰ ਦਿੱਤਾ ਸੀ। ਜਿਸ ਤਰ੍ਹਾਂ ਦਿਵਾਲੀ ਦੇ ਤਿਉਹਾਰ ਦੇ ਸੰਬੰਧ ਵਿਚ ਕਿਹਾ ਜਾਂਦਾ ਹੈ 'ਦਾਲ ਰੋਟੀ ਘਰ ਦੀ ਦਿਵਾਲੀ ਅੰਬਰਸਰ ਦੀ , ਜਿਵੇਂ ਅਨੰਦਪੁਰ ਸਾਹਿਬ ਦਾ ਹੋਲਾ ਮਹੱਲਾ ਪ੍ਰਸਿੱਧ ਹੈ। ਇਸੇ ਤਰ੍ਹਾਂ ਪੰਜਾਬ ਵਿਚ ਤਲਵੰਡੀ ਸਾਬੋ ਦੀ ਵਿਸਾਖੀ ਮਸ਼ਹੂਰ ਹੈ। ਇਸ ਦਿਨ ਦੂਰੋਂ ਦੂਰੋਂ ਲੋਕ ਤਲਵੰਡੀ ਸਾਬੋ ਦੀ ਵਿਸਾਖੀ ਦੇਖਣ ਲਈ ਆਉਂਦੇ ਹਨ। ਇਸ ਦਿਨ ਟੀ ਵੀ ਉੱਤੇ ਇਸ ਦਾ ਸਿੱਧਾ ਪ੍ਰਸਾਰਣ ਵੀ ਕੀਤਾ ਜਾਂਦਾ ਹੈ।

ਤਲਵੰਡੀ ਸਾਬੋ ਬਠਿੰਡਾ ਸ਼ਹਿਰ ਤੋਂ 30 ਕੁ ਕਿਲੋਮੀਟਰ ਤੇ ਵਸਿਆ ਇੱਕ ਇਤਿਹਾਸਕ ਕਸਬਾ ਹੈ। ਇਹ ਖਾਲਸਾ ਪੰਥ ਦੇ ਪੰਜ ਤਖ਼ਤਾਂ ਵਿਚੋਂ ਇੱਕ ਹੈ। ਇਸ ਨੂੰ ਤਖਤ ਸ੍ਰੀ ਦਮਦਮਾ ਸਾਹਿਬ ਕਿਹਾ ਜਾਂਦਾ ਹੈ। ਇਸ ਧਰਤੀ ਨੂੰ ਨੌਂਵੇ 'ਪਾਤਸ਼ਾਹ ਸ੍ਰੀ ਗੁਰੂ ਤੇਗ ਬਾਹਦਰ ਅਤੇ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਚਰਨ ਛੋਹ ਪ੍ਰਾਪਤ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕਰੀਬਨ ਨੌਂ ਕੁ ਮਹੀਨੇ ਇੱਥੇ ਠਹਿਰੇ ਸਨ। ਇੱਕ ਦਿਨ ਲਾਹੌਰ ਦਾ ਰਹਿਣ ਵਾਲਾ ਮਿਸਤਰੀ ਊਦੇ ਸਿੰਘ ਆਪਣੇ ਹੱਥ ਦੀ ਬਣੀ ਬੰਦੂਕ ਗੁਰੂ ਜੀ ਨੂੰ ਭੇਂਟ ਕਰਨ ਲਈ ਆਇਆ , ਤੇ ਗੁਰੂ ਜੀ ਨੇ ਪਰਖ਼ ਕਰਨ ਲਈ ਨਿਸ਼ਾਨਾ ਸਾਧਿਆ ਇੱਥੋ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਕਿ ਮੈ ਇਸ ਬੰਦੂਕ ਦਾ ਨਿਸ਼ਾਨਾ ਦੇਖਣਾ ਹੈ, ਹੈ ਕੋਈ ਜੋ ਮੇਰਾ ਨਿਸ਼ਾਨਾ ਬਣੇ, ਤਦ ਭਾਈ ਡਲ ਦਾ ਕੋਈ ਸੈਨਿਕ ਅੱਗੇ ਨਾ ਆਇਆ, ਪਰ ਸਿੱਖ

ਸੰਗਤਾਂ ਵਿਚੋਂ ਦੋ ਪਿਉ ਪੁੱਤ ਬੀਰ ਸਿੰਘ ਅਤੇ ਧੀਰ ਸਿੰਘ ਛਾਤੀਆਂ ਤਾਣ ਕੇ ਖਲੋ ਗਏ। ਗੁਰੂ ਜੀ ਨੇ ਗੋਲੀ ਉਪਰੋਂ ਦੀ ਲੰਘਾ ਦਿੱਤੀ। ਇਸ ਤਰ੍ਹਾਂ ਉਨ੍ਹਾਂ ਨੇ ਡੱਲੇ ਦਾ ਮਾਣ ਤੋੜਿਆ ਅਤੇ ਅਮ੍ਰਿਤਪਾਣ ਕਰਵਾ ਕੇ ਸਿੰਘ ਸਾਜਿਆ। ਇਸੇ ਦੌਰਾਨ ਹੀ ਮਾਤਾ ਸਾਹਿਬ ਕੌਰ ਤੇ ਮਾਤਾ ਸੁੰਦਰ ਕੌਰ ਜੀ ਨੂੰ ਭਾਈ ਮਨੀ ਸਿੰਘ ਦਿੱਲੀ ਤੋਂ ਲੈ ਕੇ ਤਲਵੰਡੀ ਸਾਬੋ ਪੁੱਜੇ, ਤਾਂ ਮਾਤਾ ਸਾਹਿਬਾਨ ਨੇ ਪੁੱਛਿਆ ਕਿ ਪਾਤਸਾਹ ਚਾਰੇ ਸਾਹਿਬਜਾਦੇ ਨਜ਼ਰ ਨਹੀਂ ਆ ਰਹੇ। ਤਾਂ ਗੁਰੂ ਜੀ ਨੇ ਧੀਰਜ਼ ਦਿੰਦਿਆਂ ਸਿੱਖ ਸੰਗਤਾਂ ਵੱਲ ਇਸ਼ਾਰਾ ਕਰਕੇ ਫਰਮਾਇਆ ਕਿ " ਇਨ੍ਹ ਪੁਤਰਨ ਕੇ ਸੀਸ ਪੇ ਵਾਰ ਦਿਤੇ ਸੁਤ ਚਾਰ, ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜ਼ਾਰ।

ਇੱਥੇ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਮਨੀ ਸਿੰਘ ਲਿਖਾਰੀ ਲਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਸੰਪੂਰਨ ਕਰਵਾਇਆ। ਜਿਸ ਨੂੰ ਸਿੱਖ ਸੰਗਤਾਂ ਵਿਚ ਦਮਦਮੇ ਵਾਲਾ ਸਰੂਪ ਮੰਨਿਆ ਜਾਂਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨੰਦੇੜ ਜਾਂਣ ਤੋ ਪਹਿਲਾਂ ਤਖਤ ਸ੍ਰੀ ਦਮਦਮਾ ਸਾਹਿਬ ਦੀ ਸੇਵਾ ਸੰਭਾਲ ਜਥੇਦਾਰ ਵੱਜੋਂ ਬਾਬਾ ਦੀਪ ਸਿੰਘ ਜੀ ਨੂੰ ਸੌਂਪੀ। ਇਸ ਤਰ੍ਹਾਂ ਬਾਬਾ ਦੀਪ ਸਿੰਘ ਜੀ ਇਸ ਤਖਤ ਦੇ ਪਹਿਲੇ ਜਥੇਦਾਰ ਬਣੇ। ਬਾਬਾ ਦੀਪ ਸਿੰਘ ਜੀ ਨੇ ਦਮਦਮਾ ਸਾਹਿਬ ਵਾਲੀ ਪਾਵਨ ਬੀੜ ਦੇ ਚਾਰ ਉਤਾਰੇ ਕਰਵਾਏ। ਜੋ ਬਾਅਦ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਕੇਸਗੜ੍ਹ ਸਾਹਿਬ ਅਤੇ ਤਖ਼ਤ ਸ੍ਰੀ ਪਟਨਾ ਸਾਹਿਬ ਵਿਖੇ ਭੇਜੇ ਗਏ। ਬਾਬਾ ਦੀਪ ਸਿੰਘ ਜੀ ਦੀ ਯਾਦ ਨਾਲ ਜੁੜੀਆਂ ਵਸਤਾਂ ਵਿਚ ਭੋਰਾ ਤੇ ਬੁਰਜ਼ ਅੱਜ ਵੀ ਇੱਥੇ ਮੌਜੂਦ ਹਨ, ਤਲਵੰਡੀ ਸਾਬੋ ਵਿਖੇ 11 ਗੁਰਦੁਆਰੇ ਬਣੇ ਹੋਏ ਹਨ। ਜਿੰਨ੍ਹਾਂ ਦੀ ਆਪਣੀ ਆਪਣੀ ਇਤਿਹਾਸਕ ਮਹੱਤਤਾ ਹੈ। ਵਿਦਿਅਕ ਪੱਖ ਤੋਂ ਗੁਰਦੁਆਰਾ ਜੰਡ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੇ 'ਗੁਰੂ ਕਾਸ਼ੀ' ਦੇ ਸੰਕਲਪ ਨੂੰ ਸਕਾਰ ਕਰਦਾ ਹੈ। ਜਿੱਥੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਮਤਿ ਵਿਦਿਅਲਯ ਚਲਾਇਆ ਜਾ ਰਿਹਾ ਹੈ। ਇਸ ਪਾਵਨ ਧਰਤੀ ਤੇ ਯੂਨੀਵਰਸਿਟੀ ਕੈਂਪਸ ਗੁਰੂ ਕਾਸ਼ੀ ਕਾਲਜ, ਗੁਰੂ ਗੋਬਿੰਦ ਸਿੰਘ ਗੁਰੂ ਕਾਸ਼ੀ ਯੂਨੀਵਰਸਿਟੀ ਅਤੇ ਅਕਾਲ ਐਕਡਮੀ ਯੂਨੀਵਰਸਿਟੀ, ਪੋਲੋਟਿਕਨਿਕ ਕਾਲਜ਼, ਯਾਦਵਿੰਦਰਾ ਕਾਲਜ ਅਤੇ ਮਾਤਾ ਸਾਹਿਬ ਕੌਰ ਗਰਲ੍ਹਜ ਕਾਲਜ਼ ਸਫਲਤਾ ਪੂਰਵਕ ਚੱਲ ਰਹੇ ਹਨ। ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਸਿੱਖ ਇਤਿਹਾਸ ਨਾਲ ਸਬੰਧਤ ਕੁਝ ਦੁਰਲਭ ਵਸਤਾਂ ਵੀ ਮੌਜੂਦ ਹਨ। ਜਿੰਨ੍ਹਾਂ ਵਿਚ ਸ੍ਰੀ ਸਾਹਿਬ, ਪਾਤਸ਼ਾਹੀ ਦਸ਼ਵੀ, ਤੇਗਾ ਬਾਬਾ ਦੀਪ ਸਿੰਘ ਜੀ, ਬੰਦੂਕ ਪਾਤਸ਼ਾਹੀ ਦਸਵੀਂ ( ਨਿਸ਼ਾਨੇ ਵਾਲੀ ) ਮੋਹਰ ਤਖ਼ਤ ਸਾਹਿਬ, ਸ਼ੀਸਾ, ਦਸਮ ਪਾਤਸ਼ਾਹ ਜੀ ਦਾ ਇਸ ਤੋ ਇਲਾਵਾ ਭਾਈ ਢੱਲ ਸਿੰਘ ਦੀ ਹਵੇਲੀ 'ਚ ਦੋ ਦਸਤਾਰਾਂ ਪਾਤਸ਼ਾਹੀ ਦਸਵੀਂ, ਇੱਕ ਚੋਲਾ, ਇਕ ਪਜ਼ਾਮਾ, ਇਕ ਬਾਜ਼ ਦੀ ਫੋਰ, ਢਾਲ ਪਾਤਸ਼ਾਹੀ ਦਸਵੀਂ ਗੁਰੂ ਗੋਬਿੰਦ ਸਿੰਘ ਜੀ ਦੀਆਂ ਸਨ ਸੰਭਾਲੀਆਂ ਹੋਈਆਂ ਹਨ। ਮਾਤਾ ਸਾਹਿਬ ਕੌਰ ਦੇ ਵਸਤਰਾਂ ਤੋਂ ਇਲਾਵਾ ਇਸ ਹਵੇਲੀ ਅੰਦਰ ਇੱਕ ਛੋਟੀ ਜਿਹੀ ਪਾਵਨ ਬੀੜ ਹੈ। ਜੋ ਮਾਇਕਰੋਸਕੋਪ ਨਾਲ ਪੜ੍ਹੀ ਜਾ ਸਕਦੀ ਹੈ। 1993-94 ਵਿਚ ਉਸ ਸਮੇਂ ਦੀ ਕਾਂਗਰਸ ਸਰਕਾਰ ਦੇ ਮੁੱਖ ਮੰਤਰੀ ਸ. ਬੇਅੰਤ ਸਿੰਘ ਨੇ ਸ਼ਹਿਰ ਨੂੰ ਪਵਿੱਤਰ ਸ਼ਹਿਰ ਦਾ ਦਰਜ਼ਾ ਦਿੱਤਾ ਸੀ। ਜਿਸ ਤਹਿਤ ਤਲਵੰਡੀ ਸਾਬੋ ਸ਼ਹਿਰ ਦੇ ਏਰੀਏ ਅੰਦਰ ਨਸ਼ੇ, ਸ਼ਰਾਬ, ਮੀਟ ਆਦਿ ਤੇ ਪੂਰਨ ਪਾਬੰਦੀ ਹੈ। 1706 ਈ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਵਿਸਾਖੀ ਦੇ ਦਿਹਾੜੇ ਤੇ ਹਜ਼ਾਰਾਂ ਸਿੱਖ ਸੰਗਤਾਂ ਨੂੰ ਇਸ ਅਸਥਾਨ ਤੇ ਅਮ੍ਰਿਤਪਾਨ ਕਰਵਾਇਆ ਸੀ। ਇਸ ਲਈ ਉਸ ਸਮੇਂ ਤੋਂ ਹੀ ਇੱਥੇ ਵਿਸਾਖੀ ਦਾ ਜੋੜ ਮੇਲਾ ਭਰਦਾ ਆ ਰਿਹਾ ਹੈ। ਜਿੱਥੇ ਲੱਖਾਂ ਦੀ ਗਿਣਤੀ ਵਿਚ ਸ਼ਰਧਾਲੂ ਤਖ਼ਤ ਸਾਹਿਬ ਤੇ ਮੱਥਾ ਟੇਕਦੇ ਹਨ। ਅੱਜ ਵੀ ਵਿਸਾਖੀ ਵਾਲੇ ਦਿਨ ਸਿੱਖ ਸੰਗਤਾਂ ਨੂੰ ਅਮ੍ਰਿਤਪਾਨ ਕਰਵਾਇਆ ਜਾਂਦਾ ਹੈ। ਵਿਸਾਖੀ ਵਾਲੇ ਦਿਨ ਵੱਖ ਵੱਖ ਰਾਜਸੀ ਪਾਰਟੀਆਂ ਵੱਲੋਂ ਆਪੋ-ਅਪਣੀਆਂ ਸਿਆਸੀ ਕਾਨਫੰਰਸਾਂ ਕੀਤੀਆਂ ਜਾਂਦੀਆਂ ਹਨ। ਵਿਸਾਖੀ ਤੋ ਹਫਤਾਂ ਪਹਿਲਾਂ ਝੂਲੇ, ਚੰਡੋਲਾਂ ਲੱਗਣੀਆਂ ਸ਼ੁਰੂ ਹੋ ਜਾਂਦੀਆ ਹਨ। ਤੇ ਇਹ ਤਰ੍ਹਾਂ ਤਰ੍ਹਾਂ ਦੇ ਝੂਲੇ ਵਿਸਾਖੀ ਤੋ ਹਫ਼ਤਾ ਬਾਅਦ ਵੀ ਰਹਿੰਦੇ ਹਨ। ਇਹਨਾਂ ਝੂਲਿਆਂ ਤੇ ਬੱਚੇ, ਨੌਜਵਾਨ, ਮੁਟਿਆਰਾਂ ਝੂਟੇ ਲੈਂਦੇ ਹਨ। ਇਸ ਤੋ ਇਲਾਵਾ ਚੂੜੀਆਂ ਅਤੇ ਹੋਰ ਹਾਰ ਸ਼ਿਗਾਰ ਦੇ ਸਮਾਨ ਦੇ ਬਾਜ਼ਾਰ ਲੱਗਦੇ ਹਨ। ਮੁਟਿਆਰਾਂ ਵੰਗਾਂ ਵਾਲਿਆਂ ਕੋਲ ਝੁਰਮਟ ਪਾਈ ਬੈਠੀਆਂ ਦਿਖਾਈ ਦਿੰਦੀਆਂ ਹਨ। ਕੰਠਿਆਂ

ਬਾਕੀ ਸਫਾ 26 'ਤੇ

# ਵੱਡੀ ਸ਼ਕਤੀ ਹੈ - ਡਰ

*ਗੁਰਦਰਸ਼ਨ ਸਿੰਘ ਮਾਵੀ*

ਡਰ ਦੇ ਮਾਰੇ ਭਾਵੇਂ ਆਦਮੀ ਕਮਜ਼ੋਰ ਹੋ ਜਾਂਦਾ ਹੈ ਪਰ 'ਡਰ' ਆਪਣੇ ਆਪ ਵਿੱਚ ਵੱਡੀ ਸ਼ਕਤੀ ਹੈ। ਗੁਰਬਾਣੀ ਵਿੱਚ ਵੀ ਦਰਜ ਹੈ ਕਿ ਲੱਖਾਂ ਸੂਰਜ, ਤਾਰੇ, ਧਰਤੀਆਂ ਕੇਵਲ ਇਕ ਡਰ ਦੇ ਮਾਰੇ ਆਪਣੇ ਕੰਮ ਵਿੱਚ ਦਿਨ ਰਾਤ ਅਨੁਸ਼ਾਸ਼ਨ ਨਾਲ ਲੱਗੇ ਹੋਏ ਹਨ। ਧਰਤੀ ਦਾ ਹਰੇਕ ਜੀਵ ਕਿਸੇ ਨਾ ਕਿਸੇ ਡਰ ਅਧੀਨ ਕਾਬੂ ਵਿੱਚ ਰਹਿੰਦਾ ਹੈ। ਜਿੱਥੇ ਡਰ ਖਤਮ ਹੈ ਉੱਥੇ ਵਿਨਾਸ਼ ਹੈ। ਸਮਾਜ ਨੂੰ ਚੰਗੇ ਢੰਗ ਨਾਲ ਚਲਾਉਣ ਲਈ ਸੰਵਿਧਾਨ ਘੜੇ ਜਾਂਦੇ ਹਨ ਤੇ ਫਿਰ ਉਸ ਸੰਵਿਧਾਨ (ਕਾਨੂੰਨ) ਦੇ ਡਰ ਨਾਲ ਲੋਕਾਂ ਨੂੰ ਨਿਯਮਬੱਧ ਰੱਖਿਆ ਜਾਂਦਾ ਹੈ। ਰਾਜਸੀ ਨੇਤਾ ਵੋਟਾਂ ਕਰਕੇ ਲੋਕਾਂ ਤੋਂ ਡਰਦੇ ਚੰਗਾ ਕੰਮ ਕਰਦੇ ਹਨ। ਇਕ ਅਫਸਰ ਆਪਣੇ ਵੱਡੇ ਅਫਸਰ ਤੋਂ, ਸਮਾਜ ਤੋਂ, ਕਾਨੂੰਨ ਤੋਂ ਡਰਦਾ ਅਨੁਸ਼ਾਸ਼ਨ ਵਿੱਚ ਬੱਝਾ ਰਹਿੰਦਾ ਹੈ। ਰੱਬ ਦਾ ਡਰ ਤਾਂ ਸਭ ਨੂੰ ਹੁੰਦਾ ਹੈ ਤੇ ਇਹ ਸਰਬ ਵਿਆਪਕ ਵੀ ਹੈ। ਸਾਰੇ ਲੋਕ ਰੱਬ ਦੀ ਕਰੋਪੀ ਤੋਂ ਡਰਦੇ ਆਪੋ ਆਪਣੇ ਧਰਮ ਅਸਥਾਨਾਂ ਤੇ ਮੱਥਾਂ ਟੇਕਦੇ, ਪਾਠ-ਪੂਜਾ ਕਰਦੇ ਹਨ। ਕਈ ਨਰਕ ਵਿੱਚ ਮਿਲਣ ਵਾਲੇ ਤਸੀਹਿਆਂ ਤੋਂ ਡਰਦੇ ਧਰਤੀ ਤੇ ਹੀ ਰੱਬ ਰੱਬ ਕਰਦੇ ਹਨ। ਰੱਬ ਵੀ ਕਈ ਵਾਰ ਸੁਨਾਮੀ, ਝਖੜ, ਮੀਂਹ, ਬਰਫ, ਅੱਗ ਆਦਿ ਦੇ ਰੂਪ ਵਿੱਚ ਲੋਕਾਂ ਮੂਹਰੇ ਡਰ ਬਣਾਈ ਰੱਖਦਾ ਹੈ। ਲੋਕ ਆਪੇ ਡਰਦੇ, ਹਰ-ਹਰ ਕਰਦੇ ਹਨ।

ਡਰ ਦੀਆਂ ਵੀ ਕਈ ਪ੍ਰਸਥਿਤੀਆਂ ਹਨ। ਘੱਟ ਗਿਆਨ ਕਈ ਡਰ ਉਪਜਾਉਂਦਾ ਹੈ। ਕਈ ਲੋਕ ਆਪਣੀ ਰੋਜ਼ੀ-ਰੋਟੀ ਚਲਾਉਣ ਲਈ ਲੋਕਾਂ ਨੂੰ ਵਹਿਮਾਂ-ਭਰਮਾਂ ਵਿੱਚ ਪਾ ਕੇ ਡਰਾਉਂਦੇ ਰਹਿੰਦੇ ਹਨ। ਉਨ੍ਹਾਂ ਨੂੰ ਡਰ ਮੁਕਤ ਕਰਨ ਲਈ ਉਨ੍ਹਾਂ ਤੋਂ ਪੈਸੇ ਲੈ ਕੇ ਝੂਠ-ਮੂਠੇ ਕਰਮ ਕਾਂਡ ਕਰਕੇ ਹਰ ਤਰ੍ਹਾਂ ਦਾ ਡਰ ਫਲਾਉਂਦੇ ਰਹਿੰਦੇ ਹਨ। ਕਈ ਲੋਕ ਐਵੇਂ ਨਿੱਕੀ-ਨਿੱਕੀ ਗੱਲ (ਚੂਹੇ) ਤੋਂ ਵੀ ਡਰਦੇ ਰਹਿੰਦੇ ਹਨ ਜੋ ਕਮਜ਼ੋਰੀ ਦੀ ਨਿਸ਼ਾਨੀ ਹੈ। ਕਈਆਂ ਨੂੰ ਡਰਾਇਆ ਜਾਂਦਾ ਹੈ ਤਾਂ ਜੋ ਉਹ ਡਰਾਉਣ ਵਾਲੇ ਦੀ ਮਰਜ਼ੀ ਅਨੁਸਾਰ ਕੰਮ ਕਰਨ। ਸਿਆਣੇ, ਬਲਵਾਨ, ਦੂਰ-ਦ੍ਰਿਸ਼ਟੀ ਵਾਲੇ ਲੋਕ ਇਉਂ ਨਹੀਂ ਡਰਦੇ। ਕਈ ਵੇਰ ਅਚਾਨਕ ਆਈ ਬਿਪਤਾ ਤੋਂ ਬੰਦਾ ਡਰ ਜਾਂਦਾ ਹੈ ਪਰ ਹੌਂਸਲੇ, ਹਿੰਮਤ ਤੇ ਵਕਤ ਬੀਤਣ ਨਾਲ ਡਰ ਖਤਮ ਹੋ ਜਾਂਦਾ ਹੈ। ਕਈ ਵੇਰ ਸਿਆਣੇ ਵਿਅਕਤੀ ਆਉਣ ਵਾਲੇ ਡਰ ਤੋਂ ਪਹਿਲਾਂ ਹੀ ਸੁਚੇਤ ਹੁੰਦੇ ਹਨ ਅਤੇ ਬੰਨ੍ਹ-ਤੁੱਪ ਕਰ ਲੈਂਦੇ ਹਨ ਜਿਵੇਂ ਕਿ ਬਹੁਤਾ ਮੀਂਹ ਪੈਣ ਨਾਲ ਹੜ੍ਹ ਦਾ ਡਰ ਵਧ ਜਾਂਦਾ ਹੈ। ਧਾਰਮਿਕ ਬੰਦਿਆਂ ਨੂੰ ਦੁਨੀਆਂ ਦੇ ਤੌਰ-ਤਰੀਕਿਆਂ ਤੋਂ ਆਉਣ ਵਾਲੀ ਸਮਾਜਿਕ ਬਿਪਤਾ ਦਾਂ ਪਹਿਲਾਂ ਪਤਾ ਲੱਗ ਜਾਂਦਾ ਹੈ। ਕੁਝ ਵੀ ਹੋਵੇ ਅੰਦਰਲਾ ਡਰ ਹਮੇਸ਼ਾ ਸੁਧਾਰ ਵਾਲੇ ਪਾਸੇ ਧੱਕਦਾ ਹੈ। ਹਰ ਆਦਮੀ ਦੇ ਅੰਦਰ ਕਿਤੇ ਨਾ ਕਿਤੇ, ਕੋਈ ਨਾ ਕੋਈ ਡਰ ਹਰ ਵੇਲੇ ਜਰੂਰ ਬੈਠਾ ਹੁੰਦਾ ਹੈ ਜੋ ਉਸ ਨੂੰ ਸੱਚੇ-ਸੁੱਚੇ ਲੋਕ ਭਲਾਈ ਦੇ ਕੰਮ ਕਰਨ ਲਈ ਪ੍ਰੇਰਦਾ ਹੈ।

98148-51298

**ਪੰਜਾਬੀ**
**ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ**
**ਦਾ ਸਨਮਾਨ ਕਰੋ।**

# ਹੋਲਾ-ਮਹੱਲਾ ਸ਼ਸ਼ਤ੍ਰ ਵਿਦਿਆ, ਅਣਖ, ਗੈਰਤ, ਅਜ਼ਾਦੀ ਅਤੇ ਚੜ੍ਹਦੀ ਕਲਾ ਦਾ ਪ੍ਰਤੀਕ

*ਅਵਤਾਰ ਸਿੰਘ ਮਿਸ਼ਨਰੀ*

ਭਾ. ਕਾਨ੍ਹ ਸਿੰਘ ਜੀ ਨ੍ਹਾਭਾ ਨੇ *ਹੋਲੇ-ਮਹੱਲੇ* ਬਾਰੇ ਇਸ ਤਰ੍ਹਾਂ ਲਿਖਿਆ ਹੈ "ਯੁਧ ਵਿਦਿਆ ਦੇ ਅਭਿਆਸ ਨੂੰ ਨਿੱਤ ਨਵਾਂ ਰਖਣ ਵਾਸਤੇ ਕਲਗੀਧਰ ਜੀ ਦੀ ਚਲਾਈ ਹੋਈ ਰੀਤ ਅਨੁਸਾਰ ਚੇਤ ਵਧੀ ਇੱਕ ਨੂੰ ਸਿਖਾਂ ਵਿੱਚ ਹੋਲਾ ਮਹੱਲਾ ਹੁੰਦਾ ਹੈ ਜਿਸ ਦਾ ਹੋਲੀ ਦੀ ਰਸਮ ਨਾਲ ਕੋਈ ਸੰਬੰਧ ਨਹੀ। 'ਮਹੱਲਾ' ਇਕ ਪ੍ਰਕਾਰ ਦੀ ਮਸਨੂਈ ਲੜਾਈ ਹੈ। ਪੈਦਲ, ਘੋੜ-ਸਵਾਰ ਤੇ ਸ਼ਸਤਰਧਾਰੀ ਸਿੰਘ ਦੋ ਪਾਸਿਆਂ ਤੋ ਇਕ ਖਾਸ ਹੱਮਲੇ ਦੀ ਥਾਂ ਉੱਤੇ ਹਮਲਾ ਕਰਦੇ ਹਨ। ਕਲਗੀਧਰ ਜੀ ਆਪ ਇਸ ਬਨਾਉਟੀ ਲੜਾਈ ਨੂੰ ਵੇਖਦੇ ਅਤੇ ਦੋਹਾਂ ਦਲਾਂ ਨੂੰ ਲੋੜੀਦੀ ਸ਼ਸ਼ਤ੍ਰ ਵਿਦਿਆ ਦਿੰਦੇ ਸਨ। ਜਿਹੜਾ ਦਲ ਜੇਤੂ ਹੁੰਦਾ ਉਸ ਨੂੰ ਸਜੇ ਦੀਵਾਨ ਵਿਖੇ ਸਿਰੋਪਾ ਬਖਸ਼ਦੇ ਸਨ। ਅਸੀਂ ਸਾਲ ਪਿਛੋਂ ਇਹ ਰਸਮ ਨਾਮ ਮਾਤ੍ਰ ਪੂਰੀ ਕਰ ਛਡਦੇ ਹਾਂ ਪਰ ਲਾਭ ਕੁਝ ਨਹੀ ਉਠਾਉਦੇ। ਹਾਂਲਾਂ ਕਿ ਸ਼ਸਤਰ-ਵਿਦਿਆ ਤੋਂ ਅਨਜਾਣ ਸਿੱਖ, ਖਾਲਸਾ ਧਰਮ ਦੇ ਨਿਯਮਾਂ ਅਨੁਸਾਰ ਅਧੂਰਾ ਸਿੱਖ ਹੈ" ਹੋਰ ਲਿਖਦੇ ਹਨ-ਸ਼ੋਕ ਹੈ ਕਿ ਹੁਣ ਸਿਖਾਂ ਨੇ ਸ਼ਸਤਰ ਵਿਦਿਆ ਨੂੰ ਆਪਣੀ ਕੌਮੀ ਵਿਦਿਆ ਨਹੀਂ ਸਮਝਿਆ, ਸਿਰਫ ਫੌਜੀਆਂ ਦਾ ਕਰਤਬ ਮੰਨ ਲਿਆ ਹੈ। ਜਦ ਕਿ ਦਸਮੇਸ਼ ਜੀ ਦਾ ਉਪਦੇਸ਼ ਹੈ ਕਿ ਹਰ ਇਕ ਸਿਖ ਪੂਰਾ ਸੰਤ ਸਿਪਾਹੀ ਹੋਵੇ ਅਤੇ ਸ਼ਸਤਰ ਵਿਦਿਆ ਦਾ ਅਭਿਆਸ ਕਰੇ ਇਸ ਤੋਂ ਬਿਨਾਂ ਸਿੱਖ ਅਧੂਰਾ ਹੈ।

ਇਸ ਤਰ੍ਹਾਂ *ਹੋਲਾ-ਮਹੱਲਾ* ਸ਼ਸ਼ਤ੍ਰ ਵਿਦਿਆ, ਅਣਖ ਗੈਰਤ, ਅਜ਼ਾਦੀ ਅਤੇ ਚੜ੍ਹਦੀ ਕਲਾ ਦਾ ਪ੍ਰਤੀਕ, ਇੱਕ ਵਿਲੱਖਣ ਤਿਉਹਾਰ ਹੈ। ਹੋਲੀ ਦੇ ਮਹੱਤਵ ਨੂੰ ਭੁੱਲ ਕੇ ਸਦੀਆਂ ਤੋਂ ਰੰਗ ਰਲੀਆਂ ਮਨਾਂਦੇ ਆ ਰਹੇ ਲੋਕ, ਆਪਣੀ ਅਣਖ ਗੈਰਤ ਗਵਾ, ਨਿਹੱਥੇ ਹੋ ਜ਼ਾਲਮ ਮੁਗਲ ਹਕੂਮਤ ਦੀ ਗੁਲਾਮੀ ਕਬੂਲ ਕਰ ਚੁੱਕੇ ਸਨ। ਉਸ ਵੇਲੇ ਕੋਈ ਸ਼ਸ਼ਤ੍ਰ ਨਹੀ ਸੀ ਰੱਖ ਸਕਦਾ, ਸਿਰ ਤੇ ਪੱਗ ਨਹੀਂ ਸੀ ਬੰਨ੍ਹ ਸਕਦਾ, ਸ਼ਿਕਾਰ ਨਹੀਂ ਸੀ ਖੇਡ ਸਕਦਾ ਅਤੇ ਜਿਸ ਦੇ ਅੰਦਰ ਇਹ ਧਾਰਨਾਂ ਬਣ ਚੁੱਕੀ ਸੀ ਕਿ *ਕੰਮ ਹਮਾਰਾ ਤੋਲਣ ਤੱਕੜੀ। ਨੰਗੀ ਕਰਦ ਕਦੇ ਨਹੀ ਪਕੜੀ। ਚਿੱੜੀ ਉੱਡੇ ਤਉ ਹਮ ਡਰ ਜਾਏਂ। ਦੁਸ਼ਮਣ ਸੇ ਕੈਸੇ ਲੜ ਪਾਏਂ* ਅਜਿਹੇ ਹੋਏ ਲੋਕਾਂ ਅੰਦਰ, ਸ਼ਸ਼ਤ੍ਰਧਾਰੀ ਹੋ, ਛਾਤੀਆਂ ਤਾਣ ਕੇ, ਵੈਰੀਆਂ ਦਾ ਮੁਕਾਬਲਾ ਕਰਨ ਦਾ ਅਥਾਹ ਬਲ ਭਰਨ ਲਈ, ਯੁੱਧ ਨੀਤੀਵੇਤਾ ਸ਼ਮਸ਼ੀਰ-ਧਨੀ ਗੁਰੂ ਗੋਬਿੰਦ ਸਿੰਘ ਨੇ ਸ਼ਸ਼ਤ੍ਰ ਵਿਦਿਆ, ਘੋੜ ਸਵਾਰੀ, ਸ਼ਿਕਾਰ ਖੇਡਣਾ ਅਤੇ ਦਸਤਾਰਾਂ ਉੱਪਰ ਫਰਲੇ ਸਜਾਉਣਾ ਆਦਿਕ "ਹੋਲੇ-ਮਹੱਲੇ" ਦੇ ਜੰਗੀ ਕਰਤਵ, ਡੰਕੇ ਦੀ ਚੋਟ ਨਾਲ ਸ਼ੁਰੂ ਕੀਤੇ। ਚਿੱੜੀ ਉੱਡਣ ਅਤੇ ਮੱਖੀ-ਮੱਛਰ ਮਾਰਨ ਤੋਂ ਡਰਨ ਵਾਲੇ, ਸ਼ੇਰਾਂ ਦਾ ਸ਼ਿਕਾਰ ਕਰਨ ਲੱਗ ਪਏ। ਖ਼ਾਲਸੇ ਨੇ ਸ਼ਸ਼ਤ੍ਰਧਾਰੀ ਹੋ ਕੇ, ਜ਼ਾਲਮ ਮੁਗਲ ਹਕੂਮਤ ਦੀਆਂ ਜੜਾਂ, ਭਾਰਤ ਵਿੱਚੋਂ ਉਖੇੜ ਕੇ, ਖਾਲਸਾ ਰਾਜ ਕਾਇਮ ਕੀਤਾ ਅਤੇ ਫਿਰ ਕਾਫੀ ਸਮੇਂ ਬਾਅਦ ਭਾਰੀ ਕੁਰਬਾਨੀਆਂ ਦੇ ਕੇ, ਅੰਗ੍ਰੇਜ਼ਾਂ ਤੋਂ ਭਾਰਤ ਨੂੰ ਵੀ ਅਜ਼ਾਦ ਕਰਵਾਇਆ। ਹੋਲਾ-ਮਹੱਲਾ ਫਤਿਹ ਅਤੇ ਅਜ਼ਾਦੀ ਦਾ ਵੀ ਪ੍ਰਤੀਕ ਹੈ। ਕਵੀ ਨਿਹਾਲ ਸਿੰਘ ਨੇ ਵੀ ਖਾਲਸੇ ਦੇ ਚੜ੍ਹਦੀ ਕਲਾ ਦੇ ਬੋਲਿਆਂ ਦਾ ਜ਼ਿਕਰ ਕਰਦੇ ਹੋਏ, ਹੋਲੇ ਦੀ ਵਿਲੱਖਣਤਾ ਇਉ ਦਰਸਾਈ ਹੈ-

ਬਰਛਾ ਢਾਲ ਕਟਾਰਾ ਤੇਗਾ, ਕੜਛਾ ਦੇਗਾ ਗੋਲਾ ਹੈ। ਛਕਾ ਪ੍ਰਸ਼ਾਦ ਸਜਾ ਦਸਤਾਰਾ, ਅਰ ਕਰਦੌਨਾ ਟੋਲਾ ਹੈ।

ਸੁਭੱਟ ਸੁਚਾਲਾ ਅਰ ਲੱਖ ਬਾਹਾ, ਕਲਗਾ ਸਿੰਘ ਸਚੋਲਾ ਹੈ। ਅਪਰ ਮੁਛਹਿਰਾ ਦਾੜਾ ਜੈਸੇ, ਤੈਸੇ ਬੋਲਾ ਹੋਲਾ ਹੈ।

ਸਤਸੰਗੀਆਂ ਦੀ ਆਤਮਕ ਹੋਲੀ ਦਾ ਜ਼ਿਕਰ ਗੁਰਬਾਣੀ ਵਿਖੇ ਪਹਿਲੇ ਹੀ ਆ ਚੁੱਕਾ ਹੈ-ਆਜ ਹਮਾਰੈ ਬਨੇ ਫਾਗ॥ ਪ੍ਰਭਸੰਗੀ ਮਿਲਿ ਖੇਲਨ ਲਾਗ॥ ਹੋਲੀ ਕੀਨੀ ਸੰਤ ਸੇਵ॥ ਰੰਗੁ ਲਗਾ ਅਤਿ ਲਾਲ ਦੇਵ॥(੧੧੮੦) ਭਾਵ ਜਦ ਸਤਸੰਗੀ ਸੇਵਾ ਸਿਮਰਨ ਵਿਚਾਰ ਰੂਪੀ ਹੋਲੀ ਖੇਡਦੇ ਹਨ ਤਾਂ ਉਨ੍ਹਾਂ ਦੇ ਹਿਰਦੇ ਰੂਪੀ ਕਪੜੇ ਤੇ ਪ੍ਰਭੂ ਪਿਆਰ ਦਾ ਗੂੜਾ ਰੰਗ ਲੱਗ ਜਾਂਦਾ ਹੈ। ਛੇਵੇਂ ਪਾਤਸ਼ਾਹ ਨੇ ਪੰਥ ਨੂੰ ਬਾਕਾਇਦਾ ਸ਼ਸਤ੍ਰਧਾਰੀ ਕੀਤਾ ਅਤੇ ਹਕੂਮਤ ਨਾਲ ਚਾਰ ਜੰਗਾਂ ਲੜੀਆਂ ਅਤੇ ਫ਼ਤੇ ਹਾਸਲ ਕੀਤੀ। ਗੁਰਗੱਦੀ ਸੌਂਪਣ ਸਮੇਂ ਆਪ ਜੀ ਨੇ ਗੁਰੂ ਹਰਿ ਰਾਇ ਸਾਹਿਬ ਜੀ

ਨੂੰ ੨੨੦੦ ਸ਼ਸਤ੍ਰਧਾਰੀ ਘੋੜ ਸਵਾਰ ਫੌਜ ਦੀ ਸਪੁਰਦਗੀ ਕੀਤੀ ਅਤੇ ਨਾਲ ਹੀ ਹੁਕਮ ਕੀਤਾ ਕਿ ਇਨ੍ਹਾਂ ਫੌਜਾਂ ਨੂੰ ਬਾਕਾਇਦਾ ਕਾਇਮ ਰਖਣਾ ਹੈ। ਸਪੱਸ਼ਟ ਹੈ ਕਿ ਜੇ ਫੌਜਾਂ ਨੂੰ ਕਾਇਮ ਰੱਖਣਾ ਹੈ ਤਾਂ ਉਨ੍ਹਾਂ ਦੇ ਅਭਿਆਸ ਵੀ ਚਲਦੇ ਹੀ ਰਹਿਣੇ ਹਨ। ਦਸ਼ਮੇਸ਼ ਜੀ ਨੇ ਕ੍ਰਿਪਾਨ ਨੂੰ ਪੰਜ ਕਕਾਰੀ ਵਰਦੀ ਵਿੱਚ ਸ਼ਾਮਲ ਕੀਤਾ। ਨੋਟ-ਕ੍ਰਿਪਾਨ ਕੋਈ ਚਿੰਨ੍ਹ ਜਾਂ ਜਨੇਊ ਨਹੀ ਕਿ ਉਸ ਨੂੰ ਧਾਗੇ ਵਿੱਚ ਪਰੋ ਕੇ ਤਵੀਤ ਵਾਂਗ ਲਟਕਾਈ ਫਿਰੋ ਸਗੋਂ ਸ਼ਸ਼ਤ੍ਰ ਹੈ। ਸਿੱਖ ਦੀ ਪਹਿਚਾਨ ਸਰੂਪ, ਕਥਨੀ-ਕਰਨੀ, ਆਚਰਨ ਅਤੇ ਗੁਰੂ ਹੁਕਮਾਂ ਨੂੰ ਕਮਾਉਣ ਤੋ ਹੁੰਦੀ ਹੈ। ਹੋਲਾ-ਮਹੱਲਾ ਅਰੰਭ ਕਰਕੇ, ਗੁਰੂ ਜੀ ਨੇ ਸਿਖਾਂ ਨੂੰ ਇਹ ਹਿਦਾਇਤ ਵੀ ਕਰ ਦਿੱਤੀ ਕਿ ਉਹ ਸ਼ਸਤ੍ਰ ਵਿਦਿਆ ਦਾ ਅਭਿਆਸ ਸਦਾ ਜਾਰੀ ਰੱਖਣ।

ਹੋਲੀ ਮੂਲ ਰੂਪ ਵਿੱਚ ਬ੍ਰਾਹਮਣੀ ਤਿਉਹਾਰ ਹੈ ਜਿਵੇਂ ਕਿ-ਇਕ ਪੌਰਾਣਿਕ ਕਥਾ ਅਨੁਸਾਰ ਹੰਕਾਰੀ ਹਰਨਾਖਸ਼ ਨੇ ਸ਼ਿਵ ਤੋ ਵਰ ਪ੍ਰਪਾਤ ਕੀਤਾ ਕਿ *ਅੰਦਰ ਜਾਂ ਬਾਹਰ, ਦਿਨੇ ਜਾਂ ਰਾਤੀਂ, ਮਨੁਖ ਜਾਂ ਪਸ਼ੂ ਕਿਸੇ ਤੋਂ ਨਾ ਮਰਾਂ* ਅਜਿਹਾ ਵਰ ਪ੍ਰਾਪਤ ਕਰਕੇ ਉਹ ਵੱਡਾ ਜ਼ਾਲਮ ਬਣ ਗਿਆ ਅਤੇ ਐਲਾਨ ਕਰ ਦਿਤਾ ਕਿ ਕੋਈ ਪ੍ਰਮਾਤਮਾ ਨੂੰ ਨਾਂ ਜਪੇ ਅਤੇ ਸਾਰੇ ਮੇਰਾ ਹੀ ਜਾਪ ਕਰਨ। ਨੋਟ-ਕਰਤਾਰ ਆਪਣੇ ਹੁਕਮ ਅਤੇ ਕੁਦਰਤ ਵਿਰੋਧੀ ਅਨਹੋਣੇ ਵਰ ਸਰਾਪ ਨਹੀਂ ਦਿੰਦਾ ਅਤੇ ਜਨਮ ਮਰਨ ਵਿੱਚ ਨਹੀ ਆਉਦਾ-ਜਨਮ ਮਰਨ ਤੇ ਰਹਿਤ ਨਾਰਾਇਣ॥(ਗੁਰੂ ਗ੍ਰੰਥ) ਕਰਤਾਰ ਦੀ ਕਰਨੀ, ਘਰ ਵਿੱਚੋਂ ਹੀ, ਹਰਨਾਖਸ਼ ਦਾ ਪੁੱਤਰ ਪ੍ਰਹਿਲਾਦ ਇਸ ਗੱਲੋਂ ਵਿਰੋਧੀ ਹੋ ਗਿਆ ਅਤੇ ਖਲਕਤ ਵਿੱਚ *ਰਮੇ ਹੋਏ ਰਾਮ* ਪ੍ਰਮੇਸ਼ਰ ਨੂੰ ਹੀ ਜਪਣ ਅਤੇ ਪ੍ਰਚਾਰਨ ਲੱਗਾ। ਇਸ ਕਰਕੇ ਹੰਕਾਰੀ ਪਿਤਾ ਹਰਨਾਕਸ਼ ਨੇ, ਉਸ ਨੂੰ ਪਹਾੜ ਤੋਂ ਦਰਿਆ ਵਿੱਚ ਸੁੱਟ ਕੇ ਭਾਵ ਹਰ ਢੰਗ ਨਾਲ ਮਰਵਾਉਣ ਦਾ ਜਤਨ ਕੀਤਾ ਪਰ ਪ੍ਰਮਾਤਮਾਂ ਨੇ ਹਰ ਵਾਰੀ ਪ੍ਰਹਿਲਾਦ ਦੀ ਰੱਖਿਆ ਕੀਤੀ, ਲੋਕਾਂ ਦੇ ਮਨ ਬਦਲੇ ਤੇ ਉਹ ਹਰਨਾਖਸ਼ ਨੂੰ ਛੱਡ ਪ੍ਰਹਿਲਾਦ ਦੇ ਹਾਮੀ ਹੋ ਗਏ। ਪ੍ਰਚਲਤ ਕਹਾਣੀ ਅਨੁਸਾਰ ਅੰਤ ਹਰਨਾਖਸ਼ ਦੀ ਭੈਣ ਹੋਲਕਾਂ ਨੇ ਭਤੀਜੇ ਪ੍ਰਹਿਲਾਦ ਨੂੰ ਅੱਗ ਵਿੱਚ ਸਾੜਨ ਦਾ ਕੋਝਾ ਯਤਨ ਕੀਤਾ ਪਰ ਕਰਤਾਰ ਦੀ ਕਰਨੀ, ਪ੍ਰਹਿਲਾਦ ਬਚ ਗਿਆ ਅਤੇ ਹੋਲਕਾਂ ਸੜ ਕੇ ਸਵਾਹ ਹੋ ਗਈ। ਅੰਤ ਪ੍ਰਹਿਲਾਦ ਨੂੰ ਡਰਾਉਣ ਲਈ ਲੋਹੇ ਦਾ ਥੰਮ ਰੰਗ ਨਾਲ ਲਾਲ ਸੁਰਖ ਕਰਕੇ ਜੱਫਾ ਮਾਰਨ ਦਾ ਹੁਕਮ ਹੋਇਆ ਤਾਂ ਨਿਧੜਕ ਪ੍ਰਹਿਲਾਦ ਨੇ ਜੱਫਾ ਮਾਰ ਕੇ ਉਨ੍ਹਾਂ ਦਾ ਭਰਮ ਤੋੜ ਦਿੱਤਾ। ਮਨੌਤ ਹੈ ਕਿ ਉਸ ਸਮੇਂ ਨਰਸਿੰਘ ਨੇ, ਹਰਨਾਖਸ਼ ਨੂੰ ਦਹਲੀਜ ਤੇ ਤਿਖੇ ਨੌਹਾਂ ਨਾਲ ਫਾੜ ਕੇ ਦੋਫਾੜ ਕਰ ਦਿੱਤਾ-ਹਰਨਾਕਸ਼ ਛੇਦਿਓ ਨਖ ਬਿਦਾਰ...॥ (੧੧੯੪) ਗੁਰੂ ਗ੍ਰੰਥ ਸਾਹਿਬ ਜੀ ਵਿੱਚ ਇਹ ਘਟਨਾ ਨਾਮਦੇਵ ਜੀ, ਭਗਤ ਕਬੀਰ ਜੀ ਅਤੇ ਤੀਜੇ ਪਾਤਸ਼ਾਹ ਦੀ ਬਾਣੀ ਵਿੱਚ ੪ ਵਾਰੀ ਪੰਨਾ (੧੧੫੪, ੧੧੬੫, ੧੧੯੪, ੧੧੩੩) ਤੇ ਦਰਜ ਹੈ। ਲੋਕਾਈ ਨੂੰ ਇਹ ਸਮਝਾਉਣ ਵਾਸਤੇ ਕਿ ਪ੍ਰਭੂ ਆਪਣੇ ਪਿਆਰਿਆਂ ਦੀ ਸਦਾ ਲਾਜ ਰੱਖਦਾ ਹੈ ਅਤੇ ਦੋਖੀ ਆਪਣਾ ਕੀਤਾ ਪਾਉਂਦੇ ਹਨ-ਹਰਿ ਜੁਗਿ ਜੁਗਿ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੈ॥ (੪੫੧) ਨੋਟ-ਗੁਰੂ ਜੀ ਨੇ ਪ੍ਰਚਲਤ ਕਹਾਣੀਆਂ ਦਾ ਹਵਾਲਾ ਦੇ ਕੇ ਸਮਝਾਇਆ ਹੈ ਕਿ ਮੰਨ ਲਓ ਤੁਹਾਡੀਆਂ ਮਿਥਾਂ ਐਸੀਆਂ ਹੀ ਹਨ ਪਰ ਪ੍ਰਮਾਤਮਾਂ ਹੀ ਭਗਤਾਂ ਦੀ ਰੱਖਿਆ ਕਰਦਾ ਹੈ ਨਾਂ ਕਿ ਕੋਈ ਕਲਪਿਤ ਦੇਵੀ ਦੇਵਤਾ ਜਾਂ ਕੋਈ ਕਰਾਮਾਤੀ ਸ਼ਕਤੀ। ਯਾਦ ਰਹੇ ਕਿ ਪ੍ਰਚਲਤ ਕਥਾ ਅਨੁਸਾਰ ਇਹ ਕਹਾਣੀ ਕਹੇ ਜਾਂਦੇ ਉਸ ਸਤਜੁਗ ਦੀ ਹੈ, ਜਦੋਂ ਦਸ਼ਰਥ ਪੁੱਤਰ ਰਾਮ ਅਜੇ ਪੈਦਾ ਵੀ ਨਹੀਂ ਸੀ ਹੋਇਆ। ਇਸ ਕਰਕੇ ਇਥੇ *ਕਰਤਾ ਰਾਮ* ਦੀ ਗੱਲ ਹੈ, *ਦਸ਼ਰਥ ਪੁੱਤਰ ਰਾਮ* ਦੀ ਨਹੀਂ। ਖੋਜ ਕਰਨ ਤੇ ਪਤਾ ਚਲਦਾ ਹੈ ਕਿ ਹਰਨਾਖਸ਼ ਤੇ ਪ੍ਰਹਿਲਾਦ ਮੂਲ ਨਿਵਾਸੀ ਦਰਾਵੜ ਸਨ ਪਰ ਦੇਵਤੇ (ਆਰੀਅਨ) ਦਰਾਵੜਾਂ ਦੇ ਵਿਰੋਧੀ ਸਨ ਜੋ ਹਾਰ ਗਏ ਉਨ੍ਹਾਂ ਨੇ ਹਰਨਾਕਸ਼ ਤੇ ਪ੍ਰਹਿਲਾਦ ਦੇ ਦੇਹਾਂਤ ਤੋਂ ਹਜਾਰਾਂ ਸਾਲਾਂ ਬਾਅਦ ਅਜਿਹੀਆਂ ਮਨਘੜਤ ਕਹਾਣੀਆਂ ਰਚੀਆਂ। "ਪਾਠਕ ਜਨ ਵਧੇਰੇ ਜਾਣਕਾਰੀ ਲਈ ਪ੍ਰੋ. ਇੰਦਰ ਸਿੰਘ ਘੱਗਾ ਦੀਆਂ ਪੁਸਤਕਾਂ ਪੌਰਾਣਕ ਕਥਾਵਾਂ ਦਾ ਅੰਤ ਅਤੇ ਚੋਣਵਾਂ ਸਾਖੀ ਸਹਿਤ ਜਰੂਰ ਪੜ੍ਹਨ ਜਿੱਥੇ ਬੜੇ ਵਿਸਥਾਰ ਨਾਲ ਅਜਿਹੀਆਂ ਮਿਥਾਂ ਬਾਰੇ ਚਾਨਣਾ ਪਾਇਆ ਗਿਆ ਹੈ"

ਹੋਲੀ-ਦੇ ਤਿਉਹਾਰ ਨੂੰ ਮਨਾਉਣ ਵਾਲੇ ਸੱਜਣ, ਇਸ ਘਟਨਾਂ ਨੂੰ ਆਧਾਰ ਬਣਾਕੇ, ਰਾਤ ਨੂੰ ਹੋਲੀ ਸਾੜਦੇ ਹਨ। ਇਸ ਤਰ੍ਹਾਂ ਇਸ ਨੂੰ ਹੋਲਕਾਂ ਦੀ ਰਾਖ ਮੰਨਕੇ, ਸਵੇਰੇ ਉਸ ਰਾਖ ਨੂੰ ਉਡਾਇਆ ਜਾਂਦਾ ਹੈ। ਸ੍ਰੀ ਮਦ੍ਰ ਭਾਗਵਤ ਪੁਰਾਣ ਦੀ ਇੱਕ ਕਥਾ ਅਨੁਸਾਰ, ਜਿੱਥੇ ਗੋਪੀਆਂ ਨੇ ਕ੍ਰਿਸ਼ਨ ਜੀ ਨਾਲ ਰੰਗ ਆਦਿਕ ਉਡਾ ਕੇ ਖੂਬ ਹੋਲੀ ਖੇਡੀ, ਓਥੇ ਇਸ ਕਥਾ ਨੂੰ ਬੜਾ ਕਾਮੁਕ ਬਣਾਕੇ ਪੇਸ਼ ਕੀਤਾ ਗਿਆ ਹੈ, ਜਿਸ ਦਾ ਸਿੱਟਾ ਅੱਜ ਕੱਲ੍ਹ ਵੀ ਗੋਕਲ, ਮਥਰਾ, ਬ੍ਰਿੰਦਾਬਨ ਦੀ ਹੋਲੀ ਵਿੱਚ ਅਜੇਹੀਆਂ ਕਾਮ

ਉਕਸਾਊ ਖੇਡਾਂ ਆਮ ਖੇਡੀਆਂ ਜਾਂਦੀਆਂ ਹਨ। ਇਸ ਤਿਉਹਾਰ ਸਮੇਂ ਲੋਕੀ ਇੱਕ ਦੂਜੇ ਤੇ ਕੇਵਲ ਰੰਗ-ਗੁਲਾਲ ਹੀ ਨਹੀਂ, ਬਲਕਿ ਚਿੱਕੜ, ਗੋਹਾ, ਲੁੱਕ ਅਤੇ ਗੰਦਗੀ ਆਦਿਕ ਵੀ ਸੁੱਟਦੇ ਹਨ। ਹੋਲੀ ਦੇ ਤਿਉਹਾਰ ਨੂੰ ਸ਼ਰਾਬਾਂ ਉਡਦੀਆਂ, ਕਈ ਝਗੜੇ-ਫਸਾਦ, ਲੜਾਈਆਂ, ਐਕਸੀਡੈਂਟ ਅਤੇ ਕਤਲ ਤੱਕ ਹੁੰਦੇ ਹਨ। ਸ਼ਰਾਬ ਦੇ ਨਸ਼ੇ ਵਿੱਚ ਕਈ ਭੂਤਰੇ ਲੋਕ, ਇਸ ਵਿਗੜੇ ਹੋਏ ਵਾਤਾਵਰਣ ਦਾ ਆਪਣੇ ਢੰਗ ਨਾਲ ਪੂਰਾ ਲਾਭ ਉਠਾਉਂਦੇ ਅਤੇ ਅਪਣੀਆਂ ਦੁਸ਼ਮਣੀਆਂ ਕਢਦੇ ਹਨ। ਜਵਾਨ ਬੱਚੀਆਂ ਅਤੇ ਇਸਤਰੀਆਂ ਨਾਲ ਸ਼ਰਮਨਾਕ ਮਜ਼ਾਕ ਕਰਨੇ ਇਸ ਤਿਉਹਾਰ ਦੀ ਹੀ ਦੇਣ ਹਨ। ਭਾਰਤ ਵਿੱਚ, ਉਪ੍ਰੋਕਤ ਕ੍ਰਿਸ਼ਨ ਜੀ ਵਾਲੀ ਘਟਨਾਂ ਨੂੰ ਆਧਾਰ ਬਣਾ ਕੇ ਸਭ ਤੋਂ ਵੱਧ ਹੋਲੀ ਮਥਰਾ, ਗੋਕਲ ਅਤੇ ਬਿੰਦਰਾਬਨ ਵਿੱਚ ਹੀ ਖੇਡੀ ਜਾਂਦੀ ਹੈ। ਧਾਰਮਿਕ-ਤਿਉਹਾਰ ਦੇ ਬਹਾਨੇ ਅਨੇਕਾਂ ਕਾਮ-ਉਕਸਾਊ ਅਤੇ ਅਸ਼ਲੀਲ, ਖੇਡਾਂ ਖੇਡੀਆਂ ਜਾਂਦੀਆਂ ਹਨ। ਗੁਰੂ ਦਰ ਤੇ ਹੋਲੀ ਦਾ ਤਿਉਹਾਰ ਪੱਕੇ ਰੰਗਾਂ-ਨਸ਼ਿਆਂ ਆਦਿ ਦੇ ਢੰਗ ਨਾਲ ਮਨਾਉਣਾ ਪੂਰੀ ਤਰ੍ਹਾਂ ਵਰਜਿਤ ਹੈ। ਅਕਾਲ ਪੁਰਖ ਦੇ ਬਖਸ਼ੇ ਸੁੰਦਰ ਕੇਸਾਧਾਰੀ ਸਰੂਪ ਦੀ ਬੇਅਦਬੀ ਕਰਨ ਜਾਂ ਕਰਾਉਣ ਦਾ ਸਾਨੂੰ ਕੋਈ ਅਧਿਕਾਰ ਨਹੀਂ।

ਹੋਲੇ-ਮਹੱਲੇ-ਦਾ ਮਹੱਤਵ ਓਦੋਂ ਹੋਰ ਵੀ ਸਪਸ਼ਟ ਹੋ ਜਾਂਦਾ ਹੈ ਜਦੋਂ ਅਸੀਂ ਸਿੱਖੀ ਦੇ ਮੂਲ ਸਿਧਾਂਤ ਦੇਗ-ਤੇਗ ਫਤਹਿ ਵਾਲੇ ਸ਼ਬਦਾਂ ਵੱਲ ਧਿਆਨ ਕਰੀਏ। ਗੁਰੂ ਕੀਆਂ ਸੰਗਤਾਂ ਨੂੰ ਗੁਰਦੇਵ ਨੇ, ਜਿੱਥੇ ਕੜਾਹ ਪ੍ਰਸ਼ਾਦ ਅਤੇ ਗੁਰੂ ਕੇ ਲੰਗਰ ਆਦਿ ਨੂੰ 'ਦੇਗ ਅਥਵਾ ਦੇਗਾਂ' ਕਹਿਕੇ ਬਖਸ਼ਿਆ ਹੈ ਉਥੇ ਨਾਲ ਹੀ ਨੇਮ ਹੈ ਕਿ ਬਿਨਾਂ *ਕ੍ਰਿਪਾਨ ਭੇਟ* ਕੜਾਹ ਪ੍ਰਸ਼ਾਦ ਦੀ ਦੇਗ ਵੀ ਨਹੀਂ ਵਰਤਾਉਣੀ। ਕੁਝ ਸੱਜਣ ਕੜਾਹ ਪ੍ਰਸ਼ਾਦ ਦੀ ਦੇਗ ਦੇ ਕ੍ਰਿਪਾਨ ਭੇਟ ਕਰਨ ਨੂੰ *ਭੋਗ ਲੁਵਾਉਣਾ* ਸਮਝਦੇ ਹਨ। ਗੁਰੂ ਦਰਬਾਰ ਵਿੱਚ ਭੋਗ ਲੈਣ ਜਾਂ ਲਵਾਉਣ ਦਾ ਕੋਈ ਵਿਧਾਨ ਹੀ ਨਹੀ, ਇਹ ਪ੍ਰਥਾ ਤਾਂ ਦੇਵੀ-ਦੇਵਤਿਆਂ ਅਥਵਾ ਮੂਰਤੀਆਂ ਦੇ ਪੁਜਾਰੀਆਂ ਦੀ ਹੈ। ਗੁਰੂ ਦਰ ਤੇ ਤਾਂ, ਸਿੱਖ ਧਰਮ ਦੇ ਮੂਲ ਸਿਧਾਂਤ *ਦੇਗ-ਤੇਗ ਫਤਹਿ* ਦੇ ਆਧਾਰ ਤੇ ਜੋ ਕ੍ਰਿਪਾਨ ਭੇਟ ਕਰਨ ਦਾ ਨਿਯਮ ਹੈ, ਉਸ ਦਾ ਸਿੱਧਾ ਅਰਥ ਇਹੀ ਹੈ ਕਿ ਗੁਰਸਿਖ ਨੇ ਸ਼ਸਤਰਾਂ ਨੂੰ ਭੁਲਾ ਕੇ ਦੇਗਾਂ ਵਾਸਤੇ ਹੀ ਨਹੀ ਰਹਿ ਜਾਣਾ। ਗੁਰਬਿਲਾਸ ਪਾਤਸ਼ਾਹੀ ਦਸਵੀ ਦੇ ਅਧਿਆਇ ੨੩ ਵਿੱਚ ਸਿਖਾਂ ਵਾਸਤੇ ਇਸ ਬਾਰੇ ਦਸ਼ਮੇਸ਼ ਜੀ ਵਲੋਂ ਹੁਕਮ ਹੈ-ਪੁਨੰ ਸੰਗ ਸਾਰੇ ਪ੍ਰਭੁ ਜੀ ਸੁਨਾਈ॥ ਬਿਨਾ ਤੇਗ ਤੀਰੋ ਰਹੋ ਨਾਹ ਭਾਈ॥ ਬਿਨਾ ਸ਼ਸਤਰ, ਕੇਸੰ, ਨਰੰ ਭੇਡ ਜਾਨੋ॥ ਗਹੈ ਕਾਨ ਤਾ ਕੋ ਕਿਤੇ ਲੇ ਸਿਧਾਨੋ॥ ਇਹੋ ਮੋਰ ਆਗਿਆ, ਸੁਨੋ ਹੇ ਪਿਆਰੇ॥ ਬਿਨਾ ਕੇਸ, ਤੇਗੰ ਦਿਉ ਨ ਦੀਦਾਰੇ॥ ਇਹੋ ਮੋਰ ਬੈਨਾ, ਮਨੇਗਾ ਸੁ ਜੋਈ॥ ਤਿਸੇ ਇੱਛ ਪੂਰੀ, ਸਭੈ ਜਾਨ ਸੋਈ॥ ਇਸੇ ਤਰ੍ਹਾਂ ਰਹਿਤਨਾਮਾ, ਪ੍ਰਸ਼ਨ-ਉੱਤਰ ਭਾਈ ਨੰਦ ਲਾਲ ਸਿੰਘ ਜੀ-ਸ਼ਸਤ੍ਰਹੀਨ ਇਹ ਕਬਹੁ ਨ ਹੋਈ॥ ਰਹਤਵੰਤ ਖਾਲਿਸ ਹੈ ਸੋਈ॥ ਰਹਿਤਨਾਮਾ ਭਾਈ ਦੇਸਾ ਸਿੰਘ ਜੀ-ਕਛ ਕ੍ਰਿਪਾਨ ਨ ਕਬਹੂੰ ਤਿਆਗੈ॥ ਸਨਮੁਖ ਲਰੈ ਨ ਰਣ ਤੇ ਭਾਗੈ॥ ਅਤੇ ਹੋਰ ਦੇਖੋ! ਗੁਰੂ ਪ੍ਰਤਾਪ ਸੂਰਜ, ਰੁਤ ੩ ਅਧਿਆਇ ੨੩-ਦਸਮੇਸ਼ ਜੀ ਦਾ ਖ਼ਾਲਸੇ ਨੂੰ ਹੁਕਮ-ਸ਼ਸਤ੍ਰਨ ਕੇ ਅਧੀਨ ਹੈ ਰਾਜ॥ ਜੋ ਨ ਧਰਹਿ, ਤਿਸ ਬਿਗਰਹਿ ਕਾਜ॥ ਯਾਂ ਤੇ ਸਰਬ ਖਾਲਸਾ ਸੁਨੀਅਹਿ॥ ਅਯੁਧ ਸਰਬੇ ਉਤਮ ਗੁਨੀਅਹਿ॥ ਜਬ ਹਮਰੇ ਦਰਸ਼ਨ ਕੋ ਆਵਹੁ॥ ਬਨ ਸੁਚੇਤ ਤਨ ਸ਼ਸਤ੍ਰ ਸਜਾਵਹੁ॥ ਕਮਰਕਸਾ ਕਰ ਦੇਹੁ ਦਿਖਾਈ॥ ਹਮਰੀ ਖੁਸ਼ੀ ਹੋਇ ਅਧਿਕਾਈ॥

ਹੋਲੇ ਮਹੱਲੇ-ਦੇ ਤਿਉਹਾਰ ਦੀ ਇੱਕ ਅਪਣੀ ਹੀ ਵਿਸ਼ੇਸ਼ਤਾ ਹੈ, ਜਿਵੇਂ ਕਿ ਸਾਰੇ ਸਮਕਾਲੀ ਲਿਖਾਰੀ ਅਤੇ ਸਿੱਖ ਇਤਿਹਾਸਕਾਰ ਇਸ ਬਾਰੇ ਸਹਿਮਤ ਹਨ ਕਿ ਗੁਰੂ ਸਾਹਿਬਾਨਾਂ ਵਲੋਂ ਸਿਖਾਂ ਵਾਸਤੇ *ਕੇਸਾਧਾਰੀ ਅਤੇ ਸ਼ਸਤਰਧਾਰੀ* ਹੋਣਾ ਸਭ ਤੋਂ ਜਰੂਰੀ ਦਸਿਆ ਗਿਆ ਹੈ। ਇਸੇ ਤਰ੍ਹਾਂ ਸਿਖਾਂ ਵਿੱਚ, ਸ਼ਸਤਰ ਅਭਿਆਸ ਨੂੰ ਪੱਕਾ ਕਰਨ ਵਾਸਤੇ ਗੁਰੂ ਸਾਹਿਬਾਨ ਨੇ "ਹੋਲੇ-ਮਹੱਲੇ" ਦਾ ਤਿਉਹਾਰ ਵੀ ਆਪ ਹੀ ਸਿਰਜਿਆ। ਜਿਸ ਤਰ੍ਹਾਂ ਗੁਰਸਿਖ ਨੇ ਕੜਾਹ ਪ੍ਰਸ਼ਾਦ ਸਮੇਂ ਨਿਤਾ ਪ੍ਰਤੀ ਕ੍ਰਿਪਾਨ ਭੇਟ ਕਰਨੀ ਹੈ, ਠੀਕ ਉਸੇ ਤਰ੍ਹਾਂ ਉਸ ਦੀ ਸ਼ਸਤਰਾਂ ਨਾਲ ਸਾਂਝ ਵੀ ਨਿਤਾ ਪ੍ਰਤੀ ਹੈ। "ਹੋਲਾ-ਮਹੱਲਾ" ਨਿਰਾਪੁਰਾ ਇੱਕ ਤਿਉਹਾਰ ਹੀ ਨਹੀ, ਬਲਕਿ ਸਿੱਖ ਨੂੰ ਸ਼ਸਤ੍ਰ ਅਭਿਆਸੀ ਬਣੇ ਰਹਿਣ ਲਈ ਇੱਕ ਚੇਤਾਵਨੀ ਵੀ ਹੈ। ਫੌਜੀ ਨੇਮ ਹੈ ਕਿ ਕਿਸੇ ਵੀ ਦੇਸ਼ ਦੀਆਂ ਫੌਜਾਂ ਹਮੇਸ਼ਾ ਜੰਗਾਂ ਜੁਧਾਂ ਤੇ ਨਹੀਂ ਚੜ੍ਹੀਆਂ ਰਹਿੰਦੀਆਂ ਪਰ ਉਹਨਾਂ ਦੇ ਸ਼ਸਤ੍ਰ ਅਭਿਆਸ ਨਿੱਤ ਹੀ ਚਲਦੇ ਰਹਿੰਦੇ ਹਨ। ਨਿਰਾਪੁਰਾ ਸ਼ਸਤ੍ਰਧਾਰੀ ਹੋਣਾ ਵੀ ਕਿਸੇ ਵਕਤ ਮਨੁੱਖ ਨੂੰ ਜ਼ਾਲਮ ਬਣਾ ਸਕਦਾ ਹੈ ਪਰ ਜਦੋ ਉਸ ਦੇ ਜੀਵਨ ਨੂੰ ਗੁੜ੍ਹਤੀ ਹੀ ਗੁਰਬਾਣੀ ਦੀ ਹੋਵੇ, ਜਿਸਦੇ ਸ਼ਸਤ੍ਰ ਵਰਤੋਂ ਦਾ ਮਤਲਬ ਹੀਂ

ਮਜ਼ਲੂਮ ਦੀ ਰਾਖੀ, ਅਣਖ ਅਤੇ ਗ਼ੈਰਤ ਦਾ ਜੀਵਨ ਹੋਵੇ ਤਾਂ ਅਜੇਹੇ ਮਨੁੱਖ ਦੇ ਜ਼ਾਲਮ ਹੋਣ ਦੀ ਗੱਲ ਹੀ ਮੁੱਕ ਜਾਂਦੀ ਹੈ। ਇਸ ਬਾਰੇ ਦਸ਼ਮੇਸ਼ ਦੀ ਬਾਕਾਇਦਾ ਹਦਾਇਤ ਵੀ ਹੈ-ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ॥ ਹਲਾਲ ਅਸਤ ਬੁਰਦਮ ਬ ਸ਼ਮਸ਼ੀਰ ਦਸਤ* (ਜ਼ਫਰਨਾਮਾ) ਭਾਵ ਹਥਿਆਰ ਦੀ ਵਰਤੋਂ ਤਾਂ ਹੀ ਜਾਇਜ਼ ਹੈ ਜਦੋਂ ਬਾਕੀ ਸਾਰੇ ਹੀਲੇ ਮੁੱਕ ਜਾਣ।

ਦੇਖੋ! ਗੁਰੂ ਨਾਨਕ ਸਾਹਿਬ ਉਚੇਚੇ ਤੌਰ ਤੇ ਹੋਲੀ ਦੇ ਦਿਨਾਂ ਵਿੱਚ ਮਥਰਾ ਪੁੱਜੇ। ਭਾਰਤ ਵਿੱਚ ਮਥਰਾ ਹੋਲੀਆਂ ਦੇ ਤਿਉਹਾਰ ਦਾ ਕੇਂਦਰ ਮੰਨਿਆਂ ਜਾਂਦਾ ਹੈ। ਗੁਰੂ ਜੀ ਨੇ ਉਥੇ ਧਰਮ-ਤਿਉਹਾਰ ਵਿੱਚ ਪਹੁੰਚ ਕੇ ਲੋਕਾਈ ਵਿੱਚ ਖੇਡੀਆਂ ਜਾ ਰਹੀਆਂ ਅਸਭਿਅਕ ਖੇਡਾਂ ਤੋਂ ਲੋਕਾਂ ਨੂੰ ਮਨ੍ਹਾ ਕੀਤਾ ਪਰ ਪਾਂਡਿਆਂ ਨੇ ਇਸ ਨੂੰ ਕਲਜੁਗ ਦਾ ਪ੍ਰਭਾਵ ਦੱਸਿਆ। ਗੁਰੂ ਜੀ ਨੇ ਉਥੇ-ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ ॥ ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ (੯੦੨) ਵਾਲੇ ਸ਼ਬਦ ਰਾਹੀਂ ਸਮਝਾਇਆ ਕਿ ਅਖੌਤੀ ਕਲਜੁਗ ਦਾ ਪੜਦਾ ਪਾ ਕੇ ਧਾਰਮਿਕ ਆਗੂ ਜਾਂ ਆਮ ਲੋਕਾਈ ਆਪਣੇ ਦੋਸ਼ਾਂ ਤੋਂ ਮੁਕਤ ਨਹੀਂ ਹੋ ਸਕਦੀ, ਤਾਂ ਤੇ ਲੋੜ ਹੈ ਮਨੁੱਖ ਇੱਕ ਨੇਕ-ਪ੍ਰਉਪਕਾਰੀ ਇਨਸਾਨ ਬਣੇ ਅਤੇ ਆਪਣੇ ਜੀਵਨ ਨੂੰ ਸਫਲ ਕਰੇ। ਹਰੇਕ ਗੁਰਸਿੱਖ ਵਾਸਤੇ ਇਸ ਪੱਖੋਂ ਇਹ ਸ਼ਬਦ ਸਮਝਣਾ ਅਤੀ ਜ਼ਰੂਰੀ ਹੈ ਜੋ ਹੋਲੀ ਦੇ ਬਹਾਨੇ, ਆਪਣੇ ਮੂੰਹ-ਸਿਰ, ਲਾਲ-ਨੀਲੇ, ਕਾਲੇ-ਪੀਲੇ ਕਰਦੇ ਹਨ-ਗੁਰੁ ਸੇਵਉ ਕਰਿ ਨਮਸਕਾਰ ॥ ਆਜੁ ਹਮਾਰੈ ਮੰਗਲਚਾਰ ॥ ਆਜੁ ਹਮਾਰੈ ਮਹਾ ਅਨੰਦ ॥ ਚਿੰਤ ਲਥੀ ਭੇਟੇ ਗੋਬਿੰਦ ॥ ੧ ॥ ਆਜੁ ਹਮਾਰੈ ਗ੍ਰਿਹਿ ਬਸੰਤ ॥ ਗੁਨ ਗਾਏ ਪ੍ਰਭ ਤੁਮ ਬੇਅੰਤ ॥ ੧ ॥ ਰਹਾਉ ॥ ਆਜੁ ਹਮਾਰੈ ਬਨੇ ਫਾਗ ॥ ਪ੍ਰਭ ਸੰਗੀ ਮਿਲਿ ਖੇਲਨ ਲਾਗ ॥ ਹੋਲੀ ਕੀਨੀ ਸੰਤ ਸੇਵ ॥ ਰੰਗੁ ਲਾਗਾ ਅਤਿ ਲਾਲ ਦੇਵ (੧੧੮੦) ਭਾਵ ਇਹ ਮਨੁਖਾ ਜੀਵਨ ਹੀ, ਪ੍ਰਭੂ ਪਿਆਰਿਆਂ ਨਾਲ ਮਿਲਕੇ, ਪ੍ਰਭੂ ਰੰਗ ਵਿੱਚ ਰੰਗੇ ਜਾਣ ਵਾਸਤੇ ਹੈ। ਅਜੇਹੇ ਪ੍ਰਭੂ ਪਿਆਰਿਆਂ ਦੇ ਹਿਰਦੇ ਘਰ ਵਿੱਚ, ਸਦਾ ਖੇੜਾ ਤੇ ਬਸੰਤ ਹੀ ਬਣੀ ਰਹਿੰਦੀ ਹੈ। ਇਸ ਵਾਸਤੇ ਦੁਨੀਆਂ ਦੇ ਲੋਕੋ! ਜੇ ਕਰ ਤੁਸੀ ਫੱਗਣ ਅਤੇ ਬਸੰਤ ਦਾ ਸਹੀ ਅਨੰਦ ਮਾਨਣਾ ਹੈ ਤਾਂ ਪ੍ਰਭੂ ਪਿਆਰਿਆਂ ਦੀ ਸੰਗਤ ਵਿੱਚ ਮਾਣੋ, ਇਵੇਂ ਖਲਕਤ ਅਤੇ ਪ੍ਰਭੂ ਪਿਆਰ ਦੀ ਮਸਤੀ ਵਾਲਾ ਪੱਕਾ ਲਾਲ ਰੰਗ ਤੁਹਾਡੇ ਮਨ ਤੇ ਚੜ੍ਹੇਗਾ। ਮਨੁੱਖਾ ਜਨਮ ਵਾਸਤੇ ਇਹੀ ਉੱਤਮ ਹੋਲੀ ਹੈ। ਦੇਖੋ! ਗੁਰੂ ਸਾਹਿਬ ਨੇ ਹੋਲੀ ਦੇ ਨਾਮ ਦਾ ਵਿਰੋਧ ਨਹੀਂ ਕੀਤਾ ਬਲਕਿ ਉਸਦੇ ਅਰਥ ਹੀ ਨਵੇਂ-ਨਰੋਏ ਕਰ ਦਿਤੇ। ਦੂਜੇ ਸ਼ਬਦਾਂ ਵਿੱਚ ਗੁਰੂ ਆਸ਼ੇ ਤੇ ਚੱਲਣ ਵਾਲਿਆਂ ਨੂੰ ਰੰਗ-ਗੁਲਾਲਾਂ-ਚਿੱਕੜਾਂ ਵਾਲੀ ਹੋਲੀ ਤੋਂ ਪੂਰੀ ਤਰ੍ਹਾਂ ਵਰਜਿਆ ਅਤੇ ਬਾਣੀ ਵਿਚਾਰ ਵਾਲੇ ਪਾਸੇ ਜੀਵਨ ਨੂੰ ਮੋੜਣ ਦੀ ਪ੍ਰੇਰਨਾ ਕੀਤੀ।

ਭਾ. ਨੰਦ ਲਾਲ ਸਿੰਘ ਜੀ ਨੇ, ਗੁਰੂ ਜੀ ਦੇ ਉਪ੍ਰੋਕਤ ਸ਼ਬਦ ਦੇ ਆਧਾਰ ਤੇ ਹੀ, ਇੱਕ ਗਜ਼ਲ ਰਚੀ, ਜਿਸ ਰਾਹੀਂ, ਪ੍ਰਭੂ ਰੰਗ ਵਿੱਚ ਰੰਗੀਆਂ, ਉਸ ਸਮੇਂ ਦੀਆਂ ਸੰਗਤਾਂ ਦਾ ਨਜ਼ਾਰਾ ਪੇਸ਼ ਕੀਤਾ ਹੈ-ਗੁਲੋ ਹੋਈ ਬਾਬਾਗੇ ਦਹਰਬੁ ਕੁਰਦ॥ ਜਹੇ ਪਿਚਕਾਰੀਏ, ਪਰ ਜਾਫਰਾਨੀ॥ ਕਿ ਹਰ ਬੇਰੰਗਰਾ, ਖੁਸੁ ਰੰਗੇ ਬੇ ਕਰਦ॥ ਆਪ ਫੁਰਮਾਂਦੇ ਹਨ ਕਿ ਦਸ਼ਮੇਸ਼ ਜੀ ਦੇ ਦਰਬਾਰ ਵਿੱਚ, ਬੇਰੰਗ ਹੋਏ ਲੋਕਾਂ ਨੂੰ ਭਾਵ ਪ੍ਰਭੂ ਤੋਂ ਟੁੱਟੀ ਹੋਈ ਲੋਕਾਈ ਨੂੰ ਪ੍ਰਭੂ ਪਿਆਰ ਦੇ ਕੇਸਰ ਦੀਆਂ ਭਰੀਆਂ ਹੋਈਆਂ ਪਿਚਕਾਰੀਆਂ ਨਾਲ, ਨਾਮ ਰੰਗ ਦੀ ਸੋਹਣੀ ਮਸਤੀ ਵਿੱਚ ਰੰਗ ਕੇ, ਖੁਸ਼ੀਆਂ ਭਰਿਆ ਬਣਾਇਆ ਹੈ। ਦੁੱਖ ਤਾਂ ਇਸ ਗੱਲ ਦਾ ਹੈ ਕਿ ਅੱਜ ਸਾਡੇ ਹੀ ਅਨੇਕਾਂ ਪ੍ਰਚਾਰਕ ਗ੍ਰੰਥੀ ਅਤੇ ਜਥੇਦਾਰ ਵੀ ਇਸ ਗਜ਼ਲ ਦੇ ਅਰਥਾਂ ਨੂੰ ਸਮਝੇ ਬਿਨਾਂ, ਦਸ਼ਮੇਸ਼ ਜੀ ਰਾਹੀ ਸੰਗਤਾਂ ਉਪਰ ਰੰਗ-ਗੁਲਾਲ ਉਡਾਂਦੇ ਦੇਖੀਦੇ ਹਨ। ਇਸੇ ਦਾ ਨਤੀਜਾ ਹੈ ਕਿ *ਹੋਲੇ-ਮਹੱਲੇ* ਵਾਲੇ ਸ਼ਸਤਰ ਅਭਿਆਸ ਦੇ ਪਵਿਤ੍ਰ ਤਿਉਹਾਰ ਦੇ ਦਿਨ, ਸ੍ਰੀ ਅਨੰਦਪੁਰ ਸਾਹਿਬ ਵਿੱਚ ਹੀ ਰੰਗ ਗੁਲਾਲ ਉਡਾਏ, ਸੁੱਖਾ ਆਦਿਕ ਨਸ਼ੇ ਪੀਤੇ ਜਾਂਦੇ ਹਨ। ਇਸ ਤਰ੍ਹਾਂ ਸਾਡੇ ਹੀ ਕੇਂਦਰੀ ਸਥਾਨ ਉੱਤੇ, ਗੁਰਬਾਣੀ ਦੇ ਯੋਗ ਪ੍ਰਚਾਰ ਦੀ ਘਾਟ ਕਾਰਨ, ਸਭ ਕੁਝ ਬਾਣੀ ਦੇ ਉਲਟ ਹੋ ਰਿਹਾ ਹੈ। ਇਸ ਤੋਂ ਬਾਦ ਅਸੀ ਇਹ ਉਮੀਦ ਵੀ ਰੱਖਦੇ ਹਾਂ ਕਿ ਸਾਡੀ ਸਿੱਖ ਪਨੀਰੀ ਪਤਿਤਪੁਣੇ ਵੱਲ ਨਾਂ ਵਧੇ ਅਤੇ ਗੁਰਬਾਣੀ ਅਨੁਸਾਰ ਚੱਲੇ। *ਹੋਲੇ-ਮਹੱਲੇ* ਦੇ ਸਮੇਂ ਅਨੰਦਪੁਰ ਸਾਹਿਬ ਵਿਖੇ ਜੋ ਭੰਗ ਆਦਿਕ ਨਸ਼ੇ ਪੀਤੇ ਅਤੇ ਰੰਗ-ਗੁਲਾਲ ਸੁੱਟੇ ਜਾਂਦੇ ਹਨ, ਸਾਨੂੰ ਇਸ ਪੱਖੋਂ ਵੀ ਸੰਭਲਣ ਦੀ ਲੋੜ ਹੈ। ਗੁਰੂ ਨਾਨਕ ਸਾਹਿਬ ਜੀ ਤੋਂ ਗੁਰੂ ਗੋਬਿੰਦ ਸਿੰਘ ਜੀ ਤੱਕ, ਇੱਕ ਵੀ ਅਜਿਹੀ ਮਿਸਾਲ ਨਹੀ ਮਿਲਦੀ ਜਦੋਂ ਸਤਿਗੁਰਾਂ ਨੇ ਆਪ ਜਾਂ ਉਨ੍ਹਾਂ ਦੇ ਸਿੱਖਾਂ ਨੇ ਕਦੇ ਰਵਾਇਤੀ ਹੋਲੀ ਖੇਡੀ ਹੋਵੇ। ਜਿਹੜੇ ਗੁਰੂ ਕੇ ਲਾਲ, ਆਪਣੀ ਹੂੜਮੱਤ ਜਾਂ ਅਗਿਆਨਤਾ ਕਾਰਨ, ਹੋਲੀਆਂ ਦੇ ਖਾਰੂਦੀ ਕਰਮਕਾਂਡਾਂ ਵਿੱਚ ਸ਼ਾਮਲ ਹੋ ਕੇ, ਸਿੰਘ ਸਰੂਪ ਦੀ ਬੇਅਦਬੀ ਕਰਦੇ ਅਤੇ ਸੁੱਖਾ ਆਦਿਕ ਨਸ਼ੇ ਪੀਂਦੇ ਹਨ, ਉਨ੍ਹਾਂ ਨੂੰ ਆਪਣੀ ਇਸ ਕਰਨੀ ਵੱਲ ਧਿਆਨ ਦੇਣ ਦੀ ਲੋੜ ਹੈ।

5104325827

# ਅੰਧਵਿਸ਼ਵਾਸ਼ਾਂ ਦੀ ਦਲਦਲ ਅਤੇ ਅਖੌਤੀ ਕਰਾਮਾਤਾਂ

*ਗੁਰਚਰਨ ਸਿੰਘ ਨੂਰਪੁਰ*

ਭੋਰਿਆਂ ਵਿੱਚ ਬਹਿ ਕੇ ਯੁੱਗ ਨਹੀਂ ਪਲਟਾਏ ਜਾ ਸਕਦੇ, ਇਸ ਲਈ ਰਸਤਾ ਮਾਛੀਵਾੜੇ ਦੇ ਜੰਗਲਾਂ 'ਚੋਂ ਨਿਕਲਦਾ ਹੈ।

ਇਸ ਧਰਤੀ 'ਤੇ ਅੱਜ ਤੱਕ ਜੋ ਕੁਝ ਵੀ ਸਿਰਜਿਆ ਗਿਆ ਹੈ, ਇਹ ਮੰਨੁੱਖ ਦੀਆਂ ਹਜ਼ਾਰਾਂ ਪੀੜ੍ਹੀਆਂ ਦੀ ਮਿਹਨਤ, ਸੰਘਰਸ਼ ਅਤੇ ਦਿਮਾਗੀ ਸੂਝ ਦਾ ਕਮਾਲ ਹੈ। ਕਿਸੇ ਕਰਾਮਾਤ ਨਾਲ ਰਾਤੋ-ਰਾਤ ਕਦੇ ਕੁਝ ਨਹੀਂ ਵਾਪਰਿਆ। ਯੁੱਗਾਂ ਤੋਂ ਮਨੁੱਖ ਕੁਦਰਤੀ ਕਰੋਪੀਆਂ, ਬਿਮਾਰੀਆਂ, ਦੁਸ਼ਵਾਰੀਆਂ ਅਤੇ ਜੀਵਨ ਦੀਆਂ ਔਕੜਾਂ/ਮੁਸ਼ਕਿਲਾਂ ਨਾਲ ਜਦੋ-ਜਹਿਦ ਕਰਦਾ ਆਇਆ ਹੈ। ਆਪਣੇ ਜੀਵਨ ਦੀਆਂ ਮੁਸ਼ਕਿਲਾਂ ਨੂੰ ਹੱਲ ਕਰਨ ਲਈ ਮਨੁੱਖ ਮੋਟੇ ਤੌਰ 'ਤੇ ਦੋ ਢੰਗਾਂ ਨਾਲ ਯਤਨ ਕਰਦਾ ਆਇਆ ਹੈ। ਇਕ ਇਹ ਕਿ ਮਨੁੱਖ ਜੀਵਨ ਦੀਆਂ ਔਕੜਾਂ/ਮੁਸ਼ਕਿਲਾਂ ਨੂੰ ਕਰਾਮਾਤੀ ਢੰਗ ਨਾਲ ਜਾਂ ਜੰਤਰ, ਮੰਤਰ ਨਾਲ ਹੱਲ ਕਰਨ ਦੇ ਯਤਨ ਕਰਦਾ ਹੈ ਜਾਂ ਕਰਵਾਉਂਦਾ ਹੈ। ਦੂਜਾ ਉਹ ਆਪਣੀ ਸਮੱਸਿਆ ਦੇ ਕਾਰਨ ਜਾਣ ਕੇ ਆਪਣੇ ਵਿਵੇਕ, ਤਰਕਸ਼ੀਲ ਅਤੇ ਵਿਗਿਆਨਕ ਪਹੁੰਚ ਨਾਲ ਉਨ੍ਹਾਂ ਤੋਂ ਛੁਟਕਾਰਾ ਪਾਉਣ ਦਾ ਯਤਨ ਕਰਦਾ ਹੈ।

ਅੱਜ ਤੋਂ 5-6 ਦਹਾਕੇ ਪਹਿਲਾਂ ਜਦੋਂ ਧਰਤੀ ਦੇ ਵੱਖ-ਵੱਖ ਖਿੱਤਿਆਂ ਵਿੱਚ ਹਰ ਸਾਲ ਪਲੇਗ, ਹੈਜ਼ਾ ਅਤੇ ਮੋਟੀ ਮਾਤਾ ਵਰਗੀਆਂ ਬਿਮਾਰੀਆਂ ਫੈਲਦੀਆਂ ਸਨ ਤਾਂ ਲੋਕ ਹਾਹਾਕਾਰ ਕਰਨ ਲੱਗ ਪੈਂਦੇ ਸਨ। ਲੱਖਾਂ ਦੀ ਤਦਾਦ ਵਿੱਚ ਇਨ੍ਹਾਂ ਭਿਆਨਕ ਬਿਮਾਰੀਆਂ ਨਾਲ ਲੋਕ ਮਰਦੇ ਸਨ। ਅੰਧਵਿਸ਼ਵਾਸ਼ੀ ਸੋਚ ਤਹਿਤ ਲੋਕ ਮਨਾਂ ਵਿੱਚ ਇਹ ਬੈਠਿਆ ਹੋਇਆ ਸੀ ਕਿ ਕੋਈ ਗੈਬੀ ਸ਼ਕਤੀ ਕਹਿਰਵਾਨ ਹੋ ਕੇ ਲੋਕਾਂ ਨੂੰ ਮਾਰ ਰਹੀ ਹੈ। ਲੋਕ ਅਖੌਤੀ ਤਾਕਤ ਦੇ ਰੋਹ ਨੂੰ ਸ਼ਾਂਤ ਕਰਨ ਲਈ ਕਈ ਤਰ੍ਹਾਂ ਦੇ ਕਰਮ-ਕਾਂਡ ਕਰਦੇ, ਕੱਚੀਆਂ ਲੱਸੀਆਂ ਦੇ ਡੋਲ ਬੇਰੀਆਂ 'ਤੇ ਡੋਹਲਦੇ। ਰੋਹ ਵਿੱਚ ਆਈਆਂ ਗੈਬੀ ਤਾਕਤਾਂ ਨੂੰ ਆਪਣੇ ਢੰਗ ਨਾਲ ਸ਼ਾਂਤ ਕਰਨ ਦੀਆਂ ਅਸਫਲ ਕੋਸ਼ਿਸ਼ਾਂ ਕਰਦੇ। ਅਖੌਤੀ ਸਾਧ-ਸੰਤ, ਤਾਂਤਰਿਕ ਅਜਿਹੀਆਂ ਕਰੋਪੀਆਂ ਨੂੰ ਟਾਲਣ ਲਈ ਤਪ ਕਰਨ ਸਮਾਧੀਆਂ ਲਾਉਣ ਅਤੇ ਜਾਦੂ-ਟੂਣੇ ਕਰਨ ਦਾ ਢੌਂਗ ਕਰਦੇ। ਪਰ ਇਹ ਮਹਾਂਮਾਰੀਆਂ ਹਰ ਸਾਲ ਫੈਲਦੀਆਂ ਅਤੇ ਹਜ਼ਾਰਾਂ ਲੋਕਾਂ ਦੀ ਬਲੀ ਲੈਂਦੀਆਂ। ਲੋਕਾਂ ਦੇ ਖਾਸ ਕਰਕੇ ਬੱਚਿਆਂ ਦੇ ਮਰਨ ਦਾ ਸਿਲਸਿਲਾ ਲਗਾਤਾਰ ਜਾਰੀ ਰਹਿੰਦਾ। ਲੱਖਾਂ ਲੋਕ ਸਨ ਜੋ ਇਨ੍ਹਾਂ ਮਹਾਂਮਾਰੀਆਂ ਦਾ ਕਾਰਨ ਕੁਝ ਖਾਸ ਗੈਬੀ ਤਾਕਤਾਂ ਨੂੰ ਮੰਨਦੇ ਸਨ ਪਰ ਅੱਜ ਵਿਗਿਆਨ ਦੇ ਚਾਨਣ ਵਿੱਚ ਇਹ ਸਾਬਤ ਹੋ ਗਿਆ ਹੈ ਕਿ ਉਹ ਲੱਖਾਂ ਲੋਕ ਗਲਤ ਸਨ। ਅੰਧਵਿਸ਼ਵਾਸੀ ਮਨੋਬਿਰਤੀ ਤੋਂ ਹਟ ਕੇ ਜਦੋਂ ਐਡਵਰਡ ਜੈਨਰ (ਚਿਕਨ ਪੌਕਸ ਦੇ ਟੀਕੇ ਦਾ ਖੋਜੀ) ਵਰਗੇ ਮਹਾਨ ਲੋਕਾਂ ਨੇ ਅਜਿਹੀਆਂ ਮਹਾਂਮਾਰੀਆਂ ਨੂੰ ਬਿਮਾਰੀ ਮੰਨ ਕੇ ਇਨ੍ਹਾਂ ਦੇ ਲੱਛਣਾਂ ਨੂੰ ਸਮਝ ਕੇ ਇਨ੍ਹਾਂ ਦੀ ਦਵਾਈ ਤਿਆਰ ਕੀਤੀ ਤਾਂ ਹਜ਼ਾਰਾਂ ਸਾਲਾਂ ਤੋਂ ਰੋਹ ਵਿੱਚ ਆ ਕੇ ਲੋਕਾਂ ਨੂੰ ਮਾਰਨ ਵਾਲੀ ਮਾਤਾ ਰੂਪੀ ਮਹਾਂਮਾਰੀ ਰੋਹ ਵਿੱਚ ਆਉਣੋ ਹਟ ਗਈ। ਇਸ ਤਰ੍ਹਾਂ ਪਲੇਗ, ਹੈਜ਼ੇ ਅਤੇ ਟੀ.ਬੀ. ਵਰਗੀਆਂ ਭਿਆਨਕ ਬਿਮਾਰੀਆਂ ਦੇ ਇਲਾਜ ਖੋਜੇ ਗਏ ਅਤੇ ਲੱਖਾਂ ਲੋਕਾਂ ਨੂੰ ਮੌਤ ਦੇ ਮੂੰਹ ਤੋਂ ਬਚਾਅ ਲਿਆ ਗਿਆ। ਅਫਸੋਸ ਇਸ ਗੱਲ ਦਾ ਹੈ ਕਿ ਲੋਕਾਈ ਦੇ ਦੁੱਖਾਂ-ਦਰਦਾਂ ਦਾ ਆਪਣੇ ਵਿਵੇਕ ਨਾਲ ਸਾਰਥਿਕ ਹੱਲ ਲੱਭਣ ਵਾਲੇ ਕਦੇ ਵੀ ਸਾਡੇ ਸਤਿਕਾਰ ਦੇ ਪਾਤਰ ਨਹੀਂ ਰਹੇ। ਸਾਡੇ ਸਤਿਕਾਰ ਦੇ ਪਾਤਰ ਅਖੌਤੀ ਸਾਧ-ਸੰਤ ਲੋਕਾਈ ਨੂੰ ਅੰਧਵਿਸ਼ਵਾਸ਼ ਅਤੇ ਵਹਿਮਾਂ-ਭਰਮਾਂ ਦਾ ਪਾਠ ਪੜ੍ਹਾਉਣ ਵਾਲੇ ਹੀ ਬਣੇ ਰਹੇ। ਮਨੁੱਖ ਦੀ ਜ਼ਿੰਦਗੀ ਨੂੰ ਸਭ ਤੋਂ ਵੱਧ ਬਿਜਲੀ ਦੀ ਕਾਢ ਨੇ ਪ੍ਰਭਾਵਿਤ ਕੀਤਾ ਹੈ ਪਰ ਸਾਡੇ ਦੇਸ਼ ਦੇ ਇੱਕ ਫੀਸਦੀ ਤੋਂ ਵੀ ਘੱਟ ਲੋਕ ਇਹ ਜਾਣਦੇ ਹੋਣਗੇ ਕਿ ਬਿਜਲੀ ਦੀ ਕਾਢ ਦਾ ਖੋਜੀ 'ਬੈਜਾਮਿਨ ਫਰੈਂਕਲਿਨ' ਨਾਂਅ ਦਾ ਮਹਾਨ ਵਿਗਿਆਨੀ ਸੀ ਜਿਸ ਨੇ ਬਿਜਲੀ ਦੀ ਖੋਜ ਕਰਕੇ ਸਾਰੀ ਦੁਨੀਆ ਦਾ ਮੂੰਹ

ਮੁਹਾਂਦਰਾ ਹੀ ਬਦਲ ਦਿੱਤਾ। ਅਸੀਂ ਕਿਸੇ ਨੰਗੇ ਰਹਿਣ ਵਾਲੇ ਸਾਧ-ਸੰਤ ਨੂੰ ਕਰਾਮਾਤੀ ਸਮਝ ਕੇ ਉਸ ਦੀ ਤਸਵੀਰ ਨੂੰ ਤਾਂ ਮੱਥੇ ਟੇਕੀ ਜਾਵਾਂਗੇ ਪਰ ਅਸੀਂ ਇਹ ਕਦੇ ਨਹੀਂ ਸੋਚਿਆ ਕਿ ਬੈਂਜਾਮਿਨ ਫਰੈਂਕਲਿਨ ਵਰਗੇ ਮਹਾਨ ਮਨੁੱਖਾਂ ਦੀਆਂ ਤਸਵੀਰਾਂ ਵੀ ਸਾਡੇ ਘਰਾਂ ਦਾ ਸ਼ਿੰਗਾਰ ਬਣਨ, ਜਿਨ੍ਹਾਂ ਦੇ ਜਿਉਣ ਦਾ ਢੰਗ ਅਤੇ ਕੰਮ ਕਰਨ ਦੇ ਤੌਰ-ਤਰੀਕਿਆਂ ਤੋਂ ਸਾਡੇ ਬੱਚੇ ਸੇਧ ਲੈ ਸਕਣ।

ਹਜ਼ਾਰਾਂ ਸਾਲਾਂ ਤੋਂ ਇਹ ਹੁੰਦਾ ਆਇਆ ਹੈ ਕਿ ਜੇਕਰ ਜਨਮ ਲੈਣ ਸਮੇਂ ਬੱਚਾ ਪੁੱਠਾ ਹੈ ਤਾਂ ਮਾਂ ਦੀ ਵੀ ਮੌਤ ਹੋ ਜਾਣੀ ਲਗਭਗ ਨਿਸ਼ਚਿਤ ਹੁੰਦੀ ਸੀ। ਇਸ ਤਰ੍ਹਾਂ ਲੱਖਾਂ ਹੀ ਮਾਵਾਂ ਦੀ ਮੌਤ ਬੱਚੇ ਦੇ ਜਨਮ ਸਮੇਂ ਹੁੰਦੀ। ਇਸੇ ਤਰ੍ਹਾਂ ਜਦੋਂ ਕਦੇ ਬੱਚਾ ਸਮੇਂ ਤੋਂ ਪਹਿਲਾਂ ਪੈਦਾ ਹੁੰਦਾ ਸੀ ਤਾਂ ਉਹ ਵੀ ਇਕ-ਦੋ ਦਿਨ ਬਾਅਦ ਮਰ ਜਾਂਦਾ ਸੀ ਅਤੇ ਸਮਝਿਆ ਜਾਂਦਾ ਸੀ ਕਿ ਲਿਖੀ ਹੀ ਏਨੀ ਹੈ ਤੇ ਲਿਖੀ ਨੂੰ ਕੋਈ ਟਾਲ ਨਹੀਂ ਸਕਦਾ। ਪਰ ਜਦੋਂ ਡਾਕਟਰੀ ਵਿਗਿਆਨ ਨੇ ਇਸ ਤੋਂ ਹਟ ਕੇ ਸੋਚਿਆ ਤਾਂ ਬੱਚੇ ਲਈ ਮਾਂ ਦੀ ਕੁੱਖ ਜਿਹੀ ਵਿਵਸਥਾ ਲਈ ਇਟਕੁਬੇਟਰ ਮਸ਼ੀਨ ਤਿਆਰ ਹੋਈ ਜਿਸ ਵਿੱਚ ਰੱਖ ਕੇ ਹੁਣ ਬੱਚੇ ਨੂੰ ਉਸ ਦਾ ਬਾਕੀ ਰਹਿੰਦਾ ਸਮਾਂ ਪੂਰਾ ਕਰ ਲਿਆ ਜਾਂਦਾ ਹੈ। ਇਸ ਤਰ੍ਹਾਂ ਡਾਕਟਰੀ ਵਿਗਿਆਨ ਨੇ ਲੱਖਾਂ ਬੱਚਿਆਂ ਨੂੰ ਜੀਵਨ ਦਾਨ ਬਖਸ਼ਿਆ। ਜਿਸ ਮਾਂ ਦੀ ਪਵਿੱਤਰ ਕੁੱਖੋਂ ਸ੍ਰੀ ਗੁਰੂ ਨਾਨਕ ਦੇਵ ਜੀ ਵਰਗੇ ਮਹਾਨ ਪੁਰਸ਼ ਜਨਮੇ, ਮਾਂ ਦੀ ਉਸ ਪਵਿੱਤਰ ਕੁੱਖ ਨੂੰ ਅਖੌਤੀ ਸਾਧ-ਸੰਤ ਹੁਣ ਤੱਕ 'ਕੁੰਭੀ ਨਰਕ' ਆਖ ਕੇ ਭੰਡਦੇ ਆਏ ਹਨ। ਮਾਂ ਦੀ ਕੁੱਖ ਵਰਗੀ ਬਣਾਉਟੀ ਵਿਵਸਥਾ (ਇਨਕੁਬੇਟਰ) ਰਾਹੀਂ ਲੱਖਾਂ ਬੱਚਿਆਂ ਨੂੰ ਬਚਾਇਆ ਗਿਆ। ਅਜਿਹੀਆਂ ਹੋਰ ਅਨੇਕਾਂ ਕਰਾਮਾਤਾਂ ਹਨ ਜੋ ਵਿਗਿਆਨੀਆਂ ਨੇ ਆਪਣੇ ਵਿਵੇਕ ਨਾਲ ਕੀਤੀਆਂ। ਅੰਧ ਵਿਸ਼ਵਾਸ਼ੀ ਮਨੋਬਿਰਤੀ ਵਾਲੇ ਲੋਕ ਵਿਗਿਆਨ ਦੀਆਂ ਇਨ੍ਹਾਂ ਕਾਢਾਂ ਤੋਂ ਲਾਹਾ ਲੈ ਕੇ ਆਪਣੇ ਕਾਰੋਬਾਰ ਦਾ ਵਿਸਥਾਰ ਕਰਦੇ ਹਨ। ਮੋਬਾਈਲ, ਇੰਟਰਨੈੱਟ, ਟੀ.ਵੀ., ਲਾਊਡ ਸਪੀਕਰ ਆਦਿ ਦੀ ਵਰਤੋਂ ਕਰਕੇ ਆਪਣੇ ਅੰਧਵਿਸ਼ਵਾਸ਼ ਦੇ ਕਾਰੋਬਾਰ ਦਾ ਵਿਸਥਾਰ ਕਰਦੇ ਹਨ। ਲੱਖਾਂ ਕਮਾਉਂਦੇ ਹਨ ਅਤੇ ਇਸ ਦੇ ਨਾਲ-ਨਾਲ ਵਿਗਿਆਨਕ ਖੋਜਾਂ ਦੀ ਇਹ ਕਹਿ ਕੇ ਖਿੱਲੀ ਉਡਾਉਂਦੇ ਹਨ ਕਿ ਇਹ ਕਿਹੜੀ ਨਵੀਂ ਗੱਲ ਹੈ, ਇਹ ਗੱਲਾਂ ਤਾਂ ਪਹਿਲਾਂ ਹੀ ਸ਼ਾਸਤਰਾਂ ਵਿੱਚ ਲਿਖੀਆਂ ਹੋਈਆਂ ਹਨ। ਵਿਡੰਬਨਾ ਇਹ ਹੈ ਕਿ ਅੱਜ ਦੇ ਇਸ ਕੰਪਿਊਟਰ ਦੇ ਯੁੱਗ ਦੇ ਆਪਣੇ ਨਵੇਂ ਢੰਗ ਦੇ ਪਹਿਲਾਂ ਨਾਲੋਂ ਵੀ ਖਤਰਨਾਕ ਅੰਧਵਿਸ਼ਵਾਸ਼ ਹਨ। ਅੰਧਵਿਸ਼ਵਾਸ਼ ਫੈਲਾਉਣ ਲਈ ਵਿਗਿਆਨ ਦਾ ਹੀ ਸਹਾਰਾ ਲਿਆ ਜਾ ਰਿਹਾ ਹੈ। ਅੰਧਵਿਸ਼ਵਾਸੀ ਅਤੇ ਝੂਠ ਦੇ ਪ੍ਰਚਾਰ ਨੂੰ ਵਿਗਿਆਨ ਦਾ ਮਲੱਮਾ ਚੜ੍ਹਾ ਕੇ ਆਧੁਨਿਕ ਬਣਾ ਕੇ ਵੇਚਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਰੂੜੀਵਾਦੀ ਅਤੇ ਗੈਰ-ਵਿਗਿਆਨਕ ਗੱਲਾਂ ਬਾਰੇ ਆਖਿਆ ਜਾ ਰਿਹਾ ਹੈ ਕਿ ਇਨ੍ਹਾਂ ਨੂੰ ਤਾਂ ਵਿਗਿਆਨਕ ਵੀ ਮੰਨਦੇ ਹਨ। ਅੰਧਵਿਸ਼ਵਾਬਾਂ ਦਾ ਗੁਬਾਰ ਲਗਾਤਾਰ ਵੱਧ ਰਿਹਾ ਹੈ। ਇਸ ਦੇ ਪਿੱਛੇ ਸਭ ਤੋਂ ਵੱਡਾ ਕਾਰਨ ਸ਼ਾਇਦ ਇਹ ਹੈ ਕਿ ਵਿਗਿਆਨਕ ਖੋਜਾਂ-ਵਿਗਿਆਨਕ ਤਰੱਕੀ ਦੇ ਨਾਲ-ਨਾਲ ਸਮਾਜ ਵਿੱਚ ਵਿਗਿਆਨਕ ਸੋਚ ਦਾ ਪ੍ਰਸਾਰ ਨਹੀਂ ਹੋਇਆ। ਦੂਜਾ ਕਾਰਨ ਇਹ ਵੀ ਹੈ ਸਮਾਜ ਦੀ ਬਹੁਗਿਣਤੀ ਦੀ ਦਸ਼ਾ ਅਤੇ ਦਿਸ਼ਾ ਵਿੱਚ ਕੋਈ ਬਹੁਤਾ ਸੁਧਾਰ ਨਹੀਂ ਹੋਇਆ ਸਮਾਜਿਕ ਅਤੇ ਪ੍ਰਸ਼ਾਸਨਿਕ ਵਿਵਸਥਾ ਨਹੀਂ ਬਦਲੀ। ਜਿਸ ਸਦਕਾ ਗਰੀਬੀ, ਕੰਗਾਲੀ, ਦੁੱਖਾਂ, ਕਲੇਸ਼ਾਂ, ਪ੍ਰੇਸ਼ਾਨੀਆਂ ਦੇ ਸਤਾਏ ਲੋਕ ਸਮਝਦੇ ਹਨ ਕਿ ਉਨ੍ਹਾਂ ਦੇ ਘਰਾਂ ਦੀ ਗਰੀਬੀ, ਕੰਗਾਲੀ ਕਿਸੇ ਪਿਛਲੇ ਜਨਮ-ਕਰਮ ਦਾ ਫਲ ਅਤੇ ਕਿਸੇ ਅਖੌਤੀ ਸਾਧ-ਸੰਤ ਦੇ ਲੜ ਲੱਗ ਕੇ ਉਨ੍ਹਾਂ ਦੀਆਂ ਸਭ ਤਰ੍ਹਾਂ ਦੀਆਂ ਮੁਸ਼ਕਿਲਾਂ ਹੱਲ ਹੋ ਜਾਣਗੀਆਂ। ਇਸ ਅੰਧਵਿਸ਼ਵਾਸ਼ੀ ਮਨੋਬਿਰਤੀ ਦਾ ਲਾਹਾ ਲੈ ਕੇ ਅਖੌਤੀ ਸਾਧ-ਸੰਤ ਦਿਨਾਂ ਵਿੱਚ ਹੀ ਕੱਖਾਂ ਤੋਂ ਲੱਖਾਂ ਦੇ ਹੋ ਜਾਂਦੇ ਹਨ ਅਤੇ ਗਰੀਬੀਆਂ ਦੁਸ਼ਵਾਰੀਆਂ ਦੇ ਭੰਨੇ ਇਨ੍ਹਾਂ ਦੇ ਸ਼ਰਧਾਲੂ ਅੰਧਵਿਸ਼ਵਾਸੀ ਬਿਰਤੀ ਤਹਿਤ ਊਠ ਦੇ ਬੁੱਲ੍ਹ ਡਿੱਗਣ ਵਾਂਗ ਲਗਾਤਾਰ ਇਨ੍ਹਾਂ ਤੋਂ ਆਪਣੇ ਦੁੱਖਾਂ ਕਲੇਸ਼ਾਂ ਦੀ ਨਵਿਰਤੀ ਲੋੜਦੇ ਹਨ।

ਸਾਡੇ ਸਮਾਜ ਵਿੱਚ ਅੱਜ ਕੰਪਿਊਟਰ ਦੇ ਯੁੱਗ ਵਿੱਚ ਵੀ ਅਖੌਤੀ ਤਾਂਤਰਿਕ, ਜੋਤਸ਼ੀ, ਵਸਤੂ ਸ਼ਾਸਤਰ ਮਾਹਿਰ ਅਤੇ ਹੋਰ ਅਖੌਤੀ ਸਿਆਣੇ ਥਾਂ-ਥਾਂ ਬੈਠੇ ਮਨੁੱਖ ਨੂੰ ਚੰਬੜੀਆਂ ਬੁਰੀਆਂ ਆਤਮਾਵਾਂ, ਭੂਤ-ਪ੍ਰੇਤ, ਕੀਤੇ-ਕਰਾਏ ਦੇ ਹੱਲ ਕਾਲੇ ਇਲਮਾਂ, ਧਾਗੇ ਤਵੀਤਾਂ, ਜਾਦੂ ਟੂਣਿਆਂ ਅਤੇ ਹੋਰ ਕਰਮ ਕਾਂਡਾਂ ਨਾਲ ਕਰਨ ਦੇ ਦਾਹਵੇ ਕਰਦੇ ਹਨ ਜਦ ਕਿ ਦੁਨੀਆ ਵਿੱਚ ਕੁਝ ਦੇਸ਼/ਸਮਾਜ ਅਜਿਹੇ ਵੀ ਹਨ, ਜਿਥੇ ਇਸ ਤਰ੍ਹਾਂ ਦੇ ਕਰਮਕਾਂਡ ਬਿਲਕੁਲ ਵੀ ਨਹੀਂ ਹਨ। ਉਥੇ ਲੋਕ ਸਾਡੇ ਨਾਲੋਂ ਬਿਹਤਰ ਜ਼ਿੰਦਗੀ ਜਿਉਂਦੇ ਹਨ। ਸਾਡੇ ਦੇਸ਼ ਵਿੱਚ

ਅਜਿਹੀਆਂ ਅਖੌਤੀ ਕਰਾਮਾਤਾਂ ਦਾ ਕਾਰੋਬਾਰ ਰੋਜ਼ਾਨਾ ਕਰੋੜਾਂ ਰੁਪਏ ਵਿੱਚ ਹੁੰਦਾ ਹੈ। ਕੁਝ ਟੀ.ਵੀ. ਚੈਨਲਾਂ ਨੇ ਇਸ ਕਾਰੋਬਾਰ ਨੂੰ ਆਪਣੀ ਕਮਾਈ ਦਾ ਇਕ ਵੱਡਾ ਸਾਧਨ ਮੰਨ ਲਿਆ ਹੈ। ਇਸੇ ਕਰਕੇ ਤਕਰੀਬਨ ਹਰ ਪ੍ਰਾਈਵੇਟ ਚੈਨਲ 'ਤੇ ਆਪਣੇ ਆਪ ਨੂੰ ਗੋਲਡ ਮੈਡਲਿਸਟ ਦੱਸਣ ਵਾਲੇ ਤਾਂਤਰਿਕ ਜੋਤਸ਼ੀ ਲੋਕਾਂ ਨੂੰ ਧੜਾਧੜ ਅੰਧਵਿਸ਼ਵਾਸ਼ ਦਾ ਸੌਦਾ ਵੇਚੀ ਜਾ ਰਹੇ ਹਨ। ਟੀ.ਵੀ. ਚੈਨਲ ਆਪਣੀ ਨੈਤਿਕ ਜ਼ਿੰਮੇਵਾਰੀ ਨੂੰ ਭੁੱਲ ਕੇ ਸਮਾਜ ਨੂੰ ਅੰਧਵਿਸ਼ਵਾਸ਼ ਦੀ ਉਸ ਦਲਦਲ ਵੱਲ ਧਕੇਲ ਰਹੇ ਹਨ ਜੋ ਸਾਡੀ ਆਉਣ ਵਾਲੀਆਂ ਪੀੜੀਆਂ ਲਈ ਬੜੀ ਖਤਰਨਾਕ ਸਾਬਤ ਹੋਵੇ ਗੀ। ਸਾਡਾ ਸੰਵਿਧਾਨ ਕਿਸੇ ਤਰ੍ਹਾਂ ਦੀਆਂ ਕਰਾਮਾਤਾਂ/ਅੰਧਵਿਸ਼ਵਾਸ਼ਾਂ ਨੂੰ ਫੈਲਾਉਣ ਦੀ ਇਜਾਜ਼ਤ ਨਹੀਂ ਦਿੰਦਾ। ਸੰਵਿਧਾਨ ਦੀ ਧਾਰਾ 52-ਏ ਅਨੁਸਾਰ ਅਤੇ 3, 5, 9 (ਡਰੱਗਜ਼ ਐਂਡ ਮੈਜਿਕ ਐਂਡ ਰੈਮੀਡੀਜ਼ ਐਕਟ ਅਨੁਸਾਰ ਅਬਜੈਕਸ਼ਨਏਬਲ ਐਡਵਰਟਾਈਜ਼ਮੈਂਟ) ਇਹ ਸਾਰਾ ਕਾਰੋਬਾਰ ਗੈਰ-ਕਾਨੂੰਨੀ ਹੈ।

ਪੰਜਾਬ ਦੀ ਧਰਤੀ ਦੇ ਲੋਕ ਦੇਸ਼ ਦੀ ਅਗਾਂਹ ਵਧੂ ਕੌਮ ਵਜੋਂ ਜਾਣੇ ਜਾਂਦੇ ਹਨ। ਇਸ ਧਰਤੀ 'ਤੇ ਸ੍ਰੀ ਗੁਰੂ ਨਾਨਕ ਦੇ ਵ ਜੀ ਨੇ ਲੋਕਾਈ ਨੂੰ ਹੱਥੀਂ ਕਿਰਤ ਕਰਕੇ ਜੀਵਨ ਨੂੰ ਬਿਹਤਰ ਬਣਾਉਣ ਦਾ ਉਪਦੇਸ਼ ਦਿੱਤਾ। ਸ੍ਰੀ ਗੁਰੂ ਗੋਬਿੰਦ ਜੀ ਨੇ ਦੇਸ਼ ਦੀ ਰਾਜਸੀ ਵਿਵਸਥਾ ਨੂੰ ਬਦਲਣ ਲਈ ਪੂਰੀ ਜ਼ਿੰਦਗੀ ਸੰਘਰਸ਼ ਕੀਤਾ। ਉਨਾਂ ਦੇ ਪਰਿਵਾਰ ਸਮੇਤ ਸਿੰਘਾਂ ਦੀਆਂ ਕੁਰਬਾਨੀਆਂ ਦੀ ਇਕ ਮਹਾਨ ਗਾਥਾ ਹੈ। ਉਹ ਯੁੱਗ ਪਲਟਾਊ ਮਹਾਂਪੁਰਸ਼ ਸਨ। ਉਨ੍ਹਾਂ ਦੀ ਅਗਵਾਈ ਵਿੱਚ ਦੱਬੇ-ਕੁਚਲੇ ਲੋਕਾਂ ਨੇ ਜਾਬਰਾਂ ਨੂੰ ਸਬਕ ਸਿਖਾਉਣ ਲਈ ਹਥਿਆਰ ਚੁੱਕੇ ਅਤੇ ਜ਼ੁਲਮ ਕਰਨ ਵਾਲਿਆਂ ਨਾਲ ਲੋਹਾ ਲਿਆ। ਇਹ ਸਭ ਕੁੱਝ ਕਿਸੇ ਕਰਾਮਾਤ ਨਾਲ ਨਹੀਂ ਬਲਕਿ ਲੰਬੇ ਸੰਘਰਸ਼ ਦੀ ਦਾਸਤਾਨ ਹੈ। ਇਹ ਸਭ ਕੁਝ ਦਰਸਾਉਂਦਾ ਹੈ ਕਿ ਸਿਰਫ ਮਾਲਾ ਫੇਰਿਆਂ ਜਾਂ ਭੋਰਿਆਂ ਵਿੱਚ ਬਹਿ ਕੇ ਸਮਾਧੀਆਂ ਲਾਇਆਂ ਲੋਕ ਮਸਲੇ ਹੱਲ ਨਹੀਂ ਹੁੰਦੇ। ਜੇਕਰ ਇਸ ਧਰਤੀ ਦੇ ਲੋਕਾਂ ਦਾ ਜਿਊਣ ਪੱਧਰ ਚੰਗਾ ਬਣਾਉਣਾ ਹੈ ਤਾਂ ਇਸ ਲਈ ਕਿਸੇ ਕਰਾਮਾਤ ਦੀ ਉਡੀਕ ਕਰਨ ਦੀ ਲੋੜ ਨਹੀਂ ਬਲਕਿ ਸੰਘਰਸ਼ਸ਼ੀਲ ਬਣਨ ਦੀ ਲੋੜ ਹੈ। ਮਨਾਂ ਅੰਦਰਲੇ ਅੰਧਵਿਸ਼ਵਾਸ਼ ਦੇ ਹਨੇ ਰੇ ਦੂਰ ਕਰਨ ਦੀ ਲੋੜ ਹੈ। ਤਰਕਸ਼ੀਲ ਅਤੇ ਵਿਗਿਆਨਕ ਸੋਚ ਦਾ ਪ੍ਰਸਾਰ ਕਰਨ ਦੀ ਲੋੜ ਹੈ।

9855051099

ਸਫਾ 18 ਦਾ ਬਾਕੀ

ਵਾਲੇ ਗੱਭਰੂ ਘੁੰਮਦੇ ਦਿਖਾਈ ਦਿੰਦੇ ਹਨ। ਇਸ ਤੋ ਇਲਾਵਾ ਖਾਣ ਪੀਣ ਦੀਆਂ ਵਸਤਾਂ ਜਿਵੇਂ ਜਲੇਬੀਆਂ , ਪਕੌੜੇ , ਗੰਨੇ ਦਾ ਜੂਸ ਆਦਿ ਦੀਆਂ ਦੁਕਾਨਾਂ ਤੇ ਭੀੜ ਜਮ੍ਹਾਂ ਹੋਈ ਹੁੰਦੀ ਹੈ। ਦੂਰੋ ਦੂਰੋਂ ਲੋਕ ਇਸ ਮੇਲੇ ਨੂੰ ਦੇਖਣ ਆਉਦੇਂ ਹਨ। ਏਨ੍ਹੀ ਭੀੜ ਹੁੰਦੀ ਹੈ ਕਿ ਤਿਲ ਸੁੱਟਣ ਨੂੰ ਵੀ ਥਾਂ ਨਹੀਂ ਹੁੰਦੀ , ਇਸ ਤੋ ਇਲਾਵਾ ਵੱਖ ਵੱਖ ਪਿੰਡਾਂ ਦੀਆਂ ਸੰਗਤਾਂ ਵੱਲੋਂ ਥਾਂ ਪੁਰ ਥਾਂ ਲੰਗਰ ਲਗਾਏ ਜਾਂਦੇ ਹਨ । ਇਸ ਦਿਨ ਨੌਜਵਾਨਾਂ ਵਿਚ ਉਤਸ਼ਾਹ ਦੇਖਣ ਵਾਲਾ ਹੁੰਦਾ ਹੈ । ਇਸ ਮੇਲੇ ਦਾ ਦ੍ਰਿਸ਼ ਦੇਖਣਯੋਗ ਹੁੰਦਾ ਹੈ । ਇਸਤਰੀਆਂ ਅਤੇ ਮਰਦ ਰੰਗ ਬੇਰੰਗੇ ਅਤੇ ਨਵੇਂ ਕੱਪੜੇ ਪਾ ਕੇ ਮੇਲਾ ਦੇਖਣ ਆਉਦੇਂ ਹਨ। ਮੇਲੇ ਵਿਚ ਕਵੀਸ਼ਰ ਆਪਣੀ ਕਵੀਸ਼ਰੀ ਨਾਲ ਮੇਲੇ ਦੀ ਰੌਣਕ ਵਿਚ ਵਾਧਾ ਕਰਦੇ ਹਨ ਮੇਲੇ ਵਿਚ ਵੜਦਿਆਂ ਹਰ ਕੋਈ ਆਪਣਾ ਆਪ ਭੁੱਲ ਕੇ ਮੇਲੇ ਦਾ ਹੀ ਅੰਗ ਬਣ ਜਾਦਾ ਹੈ। ਮੇਲੇ ਵਿਚ ਭੀੜ ਜਿਆਦਾ ਹੋਣ ਕਾਰਨ ਮੋਢੇ ਨਾਲ ਮੋਢਾ ਖਹਿੰਦਾ ਹੈ ।

ਮੇਲੇ ਦੇ ਤਿੰਨ ਕੰਮ ਧੱਕੇ,
ਧੂੜ , ਧੁੱਪ ਤੇ ਧੱਕੇ ।

ਇਸ ਪਾਵਨ ਧਰਤੀ ਤੇ ਵਿਸਾਖੀ ਦੇ ਮੇਲੇ ਵਾਲੇ ਦਿਨ ਸੰਗਤਾਂ ਸਰੋਵਰ ਵਿਚ ਇਸ਼ਨਾਨ ਕਰਦੀਆਂ ਹਨ ਅਤੇ ਦਰਬਾਰ ਸਾਹਿਬ ਮੱਥਾ ਟੇਕਦੀਆਂ ਹਨ ਵੱਖ ਵੱਖ ਰਾਗੀ ਜੱਥਿਆਂ ਵੱਲੋਂ ਇਲਾਹੀ ਬਾਣੀ ਦੇ ਕੀਰਤਨ ਰਾਂਹੀ ਸੰਗਤਾਂ ਨੂੰ ਨਿਹਾਲ ਕੀਤਾ ਜਾਂਦਾ ਹੈ । ਦਰਬਾਰ ਸਾਹਿਬ ਸਾਰਾ ਦਿਨ ਕੀਰਤਨ ਹੁੰਦਾ ਹੈ ਅਤੇ ਸੰਗਤਾਂ ਕੀਰਤਨ ਸਰਵਣ ਕਰਦੀਆਂ ਹਨ। ਵਿਸਾਖੀ ਤੋਂ ਅਗਲੇ ਦਿਨ ਪੰਜ ਪਿਆਰਿਆ ਦੀ ਅਗਵਾਈ ਹੇਠ ਮੁਹੱਲਾ ਕੱਢਿਆ ਜਾਂਦਾ ਹੈ । ਅਤੇ ਇਸ ਮੁਹੱਲੇ ਦੌਰਾਨ ਨਿਹੰਗ ਗੱਤਕੇ ਦੇ ਜੌਹਰ ਤੇ ਹੋਰ ਕਲਾਬਾਜੀਆਂ ਦਿਖਾਉਂਦੇ ਹਨ । ਜਿੱਥੇ ਮੇਲੇ ਸਾਡੀ ਧਾਰਮਿਕ ਤ੍ਰਿਪਤੀ ਕਰਦੇ ਹਨ ਉੱਥੇ ਹੀ ਸਾਡੀ ਰੂਹ ਨੂੰ ਆਨੰਦ ਵੀ ਦਿੰਦੇ ਹਨ ਇਸ ਲਈ ਕਿਹਾ ਜਾ ਸਕਦਾ ਹੈ ਕਿ ਮੇਲੇ ਸਾਡੀ ਜਿੰਦਜਾਨ ਹਨ ਅਤੇ ਇਹ ਸਾਡੇ ਜੀਵਨ ਦਾ ਅੰਗ ਹਨ । ਮੇਲੇ ਸਾਡਾ ਵਿਰਸਾ ਹਨ ਇਨ੍ਹਾਂ ਵਿਚੋਂ ਸੱਭਿਆਚਾਰ ਦੇ ਦਰਸ਼ਨ ਹੁੰਦੇ ਹਨ ਅਤੇ ਪੰਜਾਬੀਅਤ ਝਲਕਾਂ ਮਾਰਦੀ ਹੈ ।

98762-62642

# ਪੰਜਾਬੀ ਭਾਸ਼ਾ ਦੀ ਚੰਡੀਗੜ੍ਹ ਵਿੱਚ ਸਥਿਤੀ

ਚੰਡੀਗੜ੍ਹ ਵਿੱਚ ਪੰਜਾਬੀ ਭਾਸ਼ਾ ਦੀ ਸਥਿਤੀ ਬਾਰੇ ਇਕ ਖੁੱਲ੍ਹੀ ਸੋਚ ਵਾਲਾ ਖੋਜ ਸਰਵੇਖਣ ਕੀਤਾ ਗਿਆ। ਇਸ ਸਰਵੇਖਣ ਲਈ ਵੱਖ-ਵੱਖ ਕਾਲਜਾਂ ਦੇ ਪ੍ਰੋਫੈਸਰ, ਵਿਦਿਆਰਥੀ, ਇੰਜੀਨੀਅਰਾਂ, ਡਾਕਟਰਾਂ ਵਕੀਲਾਂ, ਚੰਡੀਗੜ੍ਹ ਦੇ ਪੁਲਿਸ ਸਿਪਾਹੀ, ਦਰਜ਼ੀ, ਪੈਟਰੋਲ ਪੰਪ ਕਰਮਚਾਰੀ, ਟੈਕਸੀ ਚਾਲਕ, ਮਾਰਕੀਟ ਦੇ ਵਪਾਰੀ ਅਤੇ ਪਿੰਡ ਧਨਾਸ, ਹੱਲੋ ਮਾਜਰਾ ਦੇ ਨਿਵਾਸੀਆਂ ਵਲੋਂ ਲਿਖਤੀ ਰੂਪ ਵਿੱਚ ਵਿਚਾਰ ਲਏ ਗਏ। ਕੁੱਲ 606 ਲੋਕਾਂ ਦੇ ਇੰਟਰਵਿਊ ਲੈਣ ਤੋਂ ਬਾਅਦ ਜਦੋਂ ਖੋਜ ਅਧਿਐਨ ਕੀਤਾ ਗਿਆ ਤਾਂ ਬਹੁਤ ਹੀ ਦਿਲਚਸਪ ਨਤੀਜੇ ਨਿਕਲ ਕੇ ਸਾਹਮਣੇ ਆਏ ਹਨ।

ਲੋਕਾਂ ਨੂੰ ਜਦੋਂ ਇਹ ਪੁੱਛਿਆ ਗਿਆ ਕਿ ਤੁਸੀਂ ਪੰਜਾਬੀ ਭਾਸ਼ਾ ਸਿੱਖਣਾ ਚਾਹੁੰਦੇ ਹੋ? ਤਾਂ 81 ਪ੍ਰਤੀਸ਼ਤ ਲੋਕਾਂ ਨੇ ਪੰਜਾਬੀ ਭਾਸ਼ਾ ਸਿੱਖਣ ਦੀ ਚਾਹਤ ਦਿਖਾਈ। ਜਦੋਂ ਲੋਕਾਂ ਨੂੰ ਇਹ ਪੁੱਛਿਆ ਗਿਆ ਕਿ ਚੰਡੀਗੜ੍ਹ ਪ੍ਰਸ਼ਾਸਨ ਵਿੱਚ ਪੰਜਾਬੀ ਭਾਸ਼ਾ ਨੂੰ ਦਫਤਰੀ ਭਾਸ਼ਾ ਵਜੋਂ ਲਾਗੂ ਹੋਣਾ ਚਾਹੀਦਾ ਹੈ? ਤਾਂ 60 ਪ੍ਰਤੀਸ਼ਤ ਲੋਕਾਂ ਨੇ ਹਾਂ ਭਰੀ। ਅੱਜ ਕੱਲ੍ਹ ਚੰਡੀਗੜ੍ਹ ਸ਼ਹਿਰ ਵਿੱਚ ਪੰਜਾਬੀ ਵਿੱਚ ਵੀ ਸਾਇਨ ਬੋਰਡ ਲਿਖੇ ਜਾ ਰਹੇ ਹਨ, ਇਸ ਪੰਜਾਬੀ ਸਾਇਨ ਬੋਰਡ ਨਾਲ 69 ਪ੍ਰਤੀਸ਼ਤ ਲੋਕਾਂ ਨੇ ਖੁਸ਼ੀ ਜ਼ਾਹਰ ਕੀਤੀ। ਇਕ ਦਿਲਚਸਪ ਨਤੀਜਾ ਤਦੋਂ ਸਾਹਮਣੇ ਆਇਆ ਜਦੋਂ ਲੋਕਾਂ ਨੂੰ ਇਹ ਪੁੱਛਿਆ ਗਿਆ ਕਿ ਚੰਡੀਗੜ੍ਹ ਪ੍ਰਸ਼ਾਸਨ ਵਿੱਚ 'ਤਿੰਨ ਭਾਸ਼ਾਈ ਨੀਤੀ' ਲਾਗੂ ਹੋਣੀ ਚਾਹੀਦੀ ਹੈ? ਤਾਂ 82 ਪ੍ਰਤੀਸ਼ਤ ਲੋਕਾਂ ਨੇ 'ਤਿੰਨ ਭਾਸ਼ਾਈ ਨੀਤੀ' ਨੂੰ ਹੁੰਗਾਰਾ ਦਿੱਤਾ। ਪੰਜਾਬੀ ਮੈਗਜ਼ੀਨ ਅਤੇ ਅਖਬਾਰਾਂ ਨੂੰ ਪੜ੍ਹਨ ਵਾਲਿਆਂ ਦੀ ਗਿਣਤੀ ਵਿੱਚ ਹੋ ਰਹੀ ਖਸਤਾ ਹਾਲਤ ਸਬੰਧੀ ਇਕ ਪ੍ਰਸ਼ਨ ਸੀ, ਕੀ ਤੁਸੀਂ ਪੰਜਾਬੀ ਮੈਗਜ਼ੀਨ ਅਤੇ ਅਖਬਾਰਾਂ ਰੋਜ਼ ਪੜ੍ਹਦੇ ਹੋਂ? ਤਾਂ ਸਿਰਫ 31 ਪ੍ਰਤੀਸ਼ਤ ਲੋਕ ਹੀ ਰੋਜ਼ ਪੜ੍ਹਨ ਵਾਲੇ ਨਿਕਲ ਕੇ ਸਾਹਮਣੇ ਆਏ। ਥੋੜ੍ਹੇ ਅੱਗੇ ਵਧ ਕੇ ਜਦੋਂ ਇਹ ਪੁੱਛਿਆ ਗਿਆ ਕਿ

ਪ੍ਰੋ: ਪੰਡਿਤਰਾਓ ਧਰੇਨਵਰ

ਤੁਸੀਂ ਪੰਜਾਬੀ ਮੈਗਜ਼ੀਨ ਅਤੇ ਅਖਬਾਰਾਂ ਦੇ ਲਗਾਤਾਰ ਉਪਭੋਗਤਾ ਹੋ? ਤਾਂ ਲੋਕਾਂ ਦੀ ਪ੍ਰਤੀਸ਼ਤ ਘਟ ਕੇ ਸਿਰਫ 30 ਪ੍ਰਤੀਸ਼ਤ ਰਹਿ ਗਈ। ਸੁੰਦਰ ਸ਼ਹਿਰ ਚੰਡੀਗੜ੍ਹ ਦੇ ਲੋਕਾਂ ਨੂੰ ਜਦੋਂ ਇਹ ਪੁੱਛਿਆ ਗਿਆ ਕਿ ਚੰਡੀਗੜ੍ਹ ਸ਼ਹਿਰ ਵਿੱਚ ਕਿੰਨੀਆਂ ਸਰਕਾਰੀ ਲਾਇਬ੍ਰੇਰੀਆਂ ਹਨ ਤਾਂ 606 ਉਤਰਦਾਤਵਾਂ ਵਿੱਚੋਂ ਇੱਕ ਵੀ ਸਹੀ ਉੱਤਰ ਨਹੀਂ ਦੇਣਾ ਸੁੰਦਰ ਸ਼ਹਿਰ ਦੇ ਲੋਕਾਂ ਦੀ ਕਿਤਾਬਾਂ, ਮੈਗਜ਼ੀਨ ਅਤੇ ਅਖਬਾਰਾਂ ਨੂੰ ਪੜ੍ਹਨ ਦੀ ਰੁਚੀ ਉਤੇ ਗਿਰਾਵਟ ਦੀ ਸਥਿਤੀ ਦਰਸਾਉਂਦਾ ਹੈ। ਮਨ ਤਾਂ ਖੁਸ਼ ਹੋਇਆ ਜਦੋਂ ਇਹ ਪਤਾ ਚੱਲਿਆ ਕਿ ਪੰਜਾਬੀ ਭਾਸ਼ਾ ਸਿੱਖਣ ਦੀ ਇੱਛਾ ਪ੍ਰਗਟਾਉਣ ਵਾਲੇ 81 ਪ੍ਰਤੀਸ਼ਤ ਲੋਕਾਂ ਵਿੱਚੋਂ 50 ਪ੍ਰਤੀਸ਼ਤ ਲੋਕ ਪੰਜਾਬੀ ਭਾਸ਼ਾ ਇਸ ਲਈ ਸਿੱਖਣਾ ਚਾਹੁੰਦੇ ਹਨ ਕਿਉਂਕਿ ਉਨ੍ਹਾਂ ਨੂੰ ਪੰਜਾਬੀ ਬਹੁਤ ਹੀ ਮਿੱਠੀ ਭਾਸ਼ਾ ਲੱਗਦੀ ਹੈ। ਜਦੋਂ ਇਹ ਪੁੱਛਿਆ ਗਿਆ ਕਿ ਚੰਡੀਗੜ੍ਹ ਪ੍ਰਸ਼ਾਸ਼ਨ ਵਿੱਚ ਪੰਜਾਬੀ ਭਾਸ਼ਾ ਦਫਤਰੀ ਭਾਸ਼ਾ ਕਿਉਂ ਹੋਣੀ ਚਾਹੀਦੀ ਹੈ ਤਾਂ 60 ਪ੍ਰਤੀਸ਼ਤ ਲੋਕਾਂ ਦਾ ਸਾਫ-ਸਾਫ ਕਹਿਣਾ ਸੀ ਕਿ ਚੰਡੀਗੜ੍ਹ ਪੰਜਾਬ ਦੀ ਰਾਜਧਾਨੀ ਹੈ।

ਜਦੋਂ ਕੋਈ ਵੀ ਖੋਜ ਸਰਵੇਖਣ ਕੀਤਾ ਜਾਂਦਾ ਹੈ ਤਾਂ ਕੁਝ ਲੁਕੇ ਹੋਏ ਨਤੀਜੇ ਵੀ ਸਾਹਮਣੇ ਆ ਜਾਂਦੇ ਹਨ। ਇਕ ਮਹੀਨੇ ਤੱਕ ਲਗਾਤਾਰ ਚੱਲੀ ਇਸ ਖੋਜ ਕਾਰਜ ਵਿੱਚ ਬਹੁਤ ਹੀ ਦਿਲਚਸਪ ਲੁਕੇ ਹੋਏ ਮੁੱਦੇ ਨਿਕਲ ਕੇ ਸਾਹਮਣੇ ਆਏ ਹਨ। ਜਿਵੇਂ ਕੁਝ ਉੱਤਰਦਾਤਾ ਨੇ ਉਰਦੂ ਭਾਸ਼ਾ ਬਾਰੇ ਵੀ ਚਿੰਤਾ ਪ੍ਰਗਟ ਕੀਤੀ ਹੈ। ਪਤਾ ਚੱਲਿਆ, ਲੁਕ-ਲੁਕ ਕੇ ਅਪਰਾਧ ਕਰਨ ਵਾਲੇ ਅਪਰਾਧੀਆਂ ਨੂੰ ਫੜ੍ਹ ਕੇ ਸਖਤ ਸਜ਼ਾ ਦਿਵਾਉਣ ਵਾਲੀ ਚੰਡੀਗੜ੍ਹ ਪੁਲਿਸ, ਅਪਰਾਧੀ ਇੱਕ

ਪੰਜਾਬੀ ਹੋਣ ਤੋਂ ਬਾਵਜੂਦ ਵੀ ਉਹਨਾਂ ਦੀ ਐਫ.ਆਈ. ਆਰ. ਨੂੰ ਹਿੰਦੀ ਜਾਂ ਅੰਗਰੇਜ਼ੀ ਵਿੱਚ ਦਰਜ ਕਰਦਾ ਹੈ। 1 ਫਰਵਰੀ ਤੋਂ 15 ਫਰਵਰੀ 2014 ਤੱਕ ਚੰਡੀਗੜ੍ਹ ਸ਼ਹਿਰ ਦੇ ਵੱਖ ਥਾਨਿਆਂ ਵਿੱਚ ਲਿਖੀ ਗਈ ਐਫ.ਆਈ.ਆਰ. ਵਿਚੋਂ ਇਕ ਵੀ ਐਫ.ਆਈ.ਆਰ. ਨੂੰ ਪੰਜਾਬੀ ਵਿੱਚ ਨਹੀਂ ਲਿਖਣਾ ਬਹੁਤ ਹੀ ਚਿੰਤਾ ਦੀ ਗੱਲ ਹੈ। ਇਸ ਤੋਂ ਵੱਧ ਤਾਂ ਚਿੰਤਾ ਵਾਲੀ ਗੱਲ ਇਹ ਹੈ ਕਿ ਹਿੰਦੀ ਵਿੱਚ ਲਿਖੀ ਗਈ ਐਫ.ਆਈ.ਆਰ. ਨੂੰ ਵੀ ਸ਼ੁੱਧ ਹਿੰਦੀ ਵਿੱਚ ਨਹੀਂ ਲਿਖਿਆ ਗਿਆ-ਬਲਕਿ ਅੰਗਰੇਜ਼ੀ ਸਮੇਂ ਤੋਂ ਚਲੀ ਆ ਰਹੀ ਫਾਰਸੀ ਅਤੇ ਉਰਦੂ ਭਾਸ਼ਾਵਾਂ ਦੀ ਸ਼ਬਦਾਵਲੀ ਦੀ ਵਰਤੋਂ ਵੱਧ ਤੋਂ ਵੱਧ ਕੀਤੀ ਗਈ ਹੈ। ਖੋਜ ਦੇ ਦੌਰਾਨ ਇਹ ਵੀ ਪਤਾ ਚੱਲਿਆ ਕਿ ਚੰਡੀਗੜ੍ਹ ਪ੍ਰਸ਼ਾਸ਼ਨ ਵਿੱਚ ਆਉਣ ਵਾਲੇ ਕੋਈ ਵੀ ਕਾਲਜ ਅਤੇ ਸਕੂਲਾਂ ਦੇ ਸਾਇਨ ਬੋਰਡਾਂ ਨੂੰ ਪੰਜਾਬੀ ਵਿੱਚ ਨਹੀਂ ਲਿਖਿਆ ਗਿਆ। ਖੋਜ ਦੇ ਦੌਰਾਨ ਇਹੋ ਜਿਹੇ ਠੇਠ ਪੰਜਾਬੀਆਂ ਦਾ ਵੀ ਸਾਹਮਣਾ ਹੋਇਆ ਜਿਨ੍ਹਾਂ ਨੇ ਇਹ ਕਹਿ ਕੇ ਇੰਟਰਵਿਊ ਦੇਣ ਤੋਂ ਇਨਕਾਰ ਕਰ ਦਿੱਤਾ ਕਿ 'ਬਹੁਤ ਮੁਸ਼ਕਲ ਨਾਲ ਅੰਗਰੇਜ਼ੀ ਸਿੱਖੀ ਹੈ, ਮੁੜ ਕੇ ਪੰਜਾਬੀ ਮੱਤ ਸਿਖਾ ਯਾਰ'। ਅੰਗਰੇਜ਼ੀ ਨੂੰ ਹੀ ਸਭ ਕੁਝ ਮੰਨਣ ਵਾਲੇ ਕੁਝ ਲੋਕ, ਨਾ ਸਿਰਫ ਸੂਬੇ ਦੀ ਭਾਸ਼ਾ ਬਲਿਕ ਰਾਸ਼ਟਰੀ ਭਾਸ਼ਾ ਉਤੇ ਸਤਿਕਾਰ ਦੇ ਕੇ 'ਤਿੰਨ ਭਾਸ਼ਾਈ ਨੀਤੀ' ਉਤੇ ਸੋਚਣਾ ਪਵੇਗਾ।

ਬਚਪਨ ਤੋਂ ਹੀ 'ਤਿੰਨ ਭਾਸ਼ਾਈ ਨੀਤੀ' 'ਚੋਂ ਗੁਜ਼ਰਿਆ ਹੋਇਆ ਮੇਰੇ ਜ਼ਹਿਨ ਤੇ ਇਹ ਪ੍ਰਸ਼ਨ ਉੱਠਿਆ ਕਿ ਕੇਂਦਰ ਸਰਕਾਰ ਜੇਕਰ ਤਿੰਨ ਭਾਸ਼ਾਈ ਨੀਤੀ ਨੂੰ ਦੱਖਣੀ ਭਾਰਤ ਵਿੱਚ ਕਠੋਰਤਾ ਨਾਲ ਲਾਗੂ ਕਰ ਸਕਦਾ ਹੈ ਤਾਂ ਉਹੀ ਕੇਂਦਰ ਸਰਕਾਰ ਵੱਲੋਂ ਚੱਲਣ ਵਾਲਾ ਚੰਡੀਗੜ੍ਹ ਪ੍ਰਸ਼ਾਸ਼ਨ ਵਿੱਚ ਵੀ 'ਤਿੰਨ ਭਾਸ਼ਾਈ ਨੀਤੀ' ਕਿਉਂ ਨਹੀਂ ਲਾਗੂ ਕੀਤੀ ਜਾਂਦੀ ਹੈ? ਇਸ ਲਈ ਮੈਂ ਇਸ ਖੋਜ ਦੀ ਰਿਪੋਰਟ ਨੂੰ ਨਿਮਰਤਾ ਨਾਲ ਚੰਡੀਗੜ੍ਹ ਪ੍ਰਸ਼ਾਸ਼ਕ ਅਤੇ ਪੰਜਾਬ ਦੇ ਰਾਜਪਾਲ ਮਾਨਯੋਗ ਸ਼ਿਵਰਾਜ ਪਾਟਿਲ ਨੂੰ ਸੌਂਪਾਂਗਾ, ਕਿਉਂਕਿ ਪੰਜਾਬ ਦੇ ਕਈ ਪਿੰਡਾਂ ਨੂੰ ਉਜਾੜ ਕੇ ਬਣਨ ਵਾਲੇ ਚੰਡੀਗੜ੍ਹ ਸ਼ਹਿਰ ਵਿੱਚ ਪੰਜਾਬੀ ਭਾਸ਼ਾ ਨੂੰ ਬਣਦਾ ਹੋਇਆ ਮਾਣ ਅਤੇ ਦਰਜਾ ਦਿੱਤਾ ਜਾਵੇ। ਏਨਾ ਹੀ ਨਹੀਂ ਮੈਂ ਚੰਡੀਗੜ੍ਹ ਪੁਲਿਸ ਦੇ ਪੁਲਿਸ ਕਮਿਸ਼ਨਰ ਨੂੰ ਵੀ ਇਕ ਪੱਤਰ ਲਿਖਿਆ ਹੈ ਕਿ ਐਫ.ਆਈ.ਆਰ. ਨੂੰ ਨਾ ਸਿਰਫ ਹਿੰਦੀ ਅਤੇ ਅੰਗਰੇਜ਼ੀ ਵਿੱਚ ਲਿਖਣਾ ਚਾਹੀਦਾ ਹੈ ਬਲਕਿ ਕਿ ਪੰਜਾਬੀ ਵਿੱਚ ਵੀ ਲਿਖਣਾ ਚਾਹੀਦਾ ਹੈ ਕਿਉਂਕਿ 21 ਤੋਂ ਵੱਧ ਪਿੰਡ ਚੰਡੀਗੜ੍ਹ ਪ੍ਰਸ਼ਾਸ਼ਨ ਦੇ ਘੇਰੇ ਅੰਦਰ ਆਉਂਦੇ ਹਨ, ਜਿੰਨਾਂ ਦੀ ਮਾਂ ਬੋਲੀ ਹੁਣ ਤੱਕ ਪੰਜਾਬੀ ਹੈ। ਹਿੰਦੀ ਵਿੱਚ ਲਿਖਣ ਵਾਲੀ ਐਫ.ਆਈ.ਆਰ. ਵਿੱਚ ਸ਼ੁੱਧ ਹਿੰਦੀ ਦੇ ਸ਼ਬਦਾਂ ਦੀ ਵਰਤੋਂ ਕਰਨ ਲਈ ਹਰ ਥਾਣੇ ਵਿੱਚ ਇੱਕ ਹਿੰਦੀ ਮਾਹਿਰ ਸਿਪਾਹੀ ਨੂੰ ਵੀ ਨਿਯੁਕਤ ਕਰਨ ਦੀ ਪੁਲਿਸ ਕਮਿਸ਼ਨਰ ਨੂੰ ਹਿਦਾਇਤ ਦੇਣ ਵਿੱਚ ਮੈਂ ਕੋਈ ਹਿਚਕਚਾਹਟ ਨਹੀਂ ਕੀਤੀ ਕਿਉਂਕਿ ਜਿੰਨਾਂ ਮਾਣ ਮੈਂ ਪੰਜਾਬੀ ਭਾਸ਼ਾ ਨੂੰ ਦਿੰਦਾ ਹਾਂ ਉਨ੍ਹਾਂ ਹੀ ਮਾਣ ਮੇਰੀ ਰਾਸ਼ਟਰੀ ਭਾਸ਼ਾ ਹਿੰਦੀ ਨੂੰ ਵੀ ਦਿੰਦਾ ਹਾਂ। ਮੇਰੀ ਰਾਸ਼ਟਰ ਭਾਸ਼ਾ ਹਿੰਦੀ ਦੇ ਵਿੱਚ ਵਰਤੋਂ ਕਰਨ ਵਾਲੇ ਅੰਗਰੇਜ਼ੀ ਸਮੇਂ ਦੀ ਸ਼ਬਦਾਵਲੀ ਪੜ੍ਹ ਕੇ ਮੈਨੂੰ ਤਾਂ ਅੰਗਰੇਜ਼ੀ ਕਾਲ ਦੇ ਭਾਸ਼ਾ ਦੀ ਗੁਲਾਮ ਹੋਣ ਦਾ ਅਹਿਸਾਸ ਹੁੰਦਾ ਹੈ, ਇਸ ਅਹਿਸਾਸ ਨੂੰ ਖਤਮ ਕਰਨ ਲਈ ਸ਼ੁੱਧ ਹਿੰਦੀ ਵਿੱਚ ਲਿਖਣ ਦੀ ਬੇਨਤੀ ਪੱਤਰ ਪੁਲਿਸ ਕਮਿਸ਼ਨਰ ਨੂੰ ਦੇ ਦਿੱਤਾ ਹੈ। ਇਸ ਤੋਂ ਇਲਾਵਾ ਪੰਜਾਬੀ ਅਖਬਾਰਾਂ ਅਤੇ ਮੈਗਜ਼ੀਨ ਪੜ੍ਹਨ ਵਾਲਿਆਂ ਦੀ ਗਿਣਤੀ ਵਿੱਚ ਘਾਟ ਦੇਖ ਕੇ ਮੇਰਾ ਮਨ ਤਾਂ ਦੁਖੀ ਹੋਇਆ ਪਰ, ਪੰਜਾਬੀ ਅਖਬਾਰ ਅਤੇ ਮੈਗਜ਼ੀਨ ਪੜ੍ਹਨ ਦੀ ਰੁਚੀ ਵਧਾਉਣ ਘਰ-ਘਰ ਜਾ ਕੇ ਲੋਕਾਂ ਨੂੰ ਉਤਸ਼ਾਹਿਤ ਕਰਨ ਲਈ ਇਸ ਖੋਜ ਨਤੀਜੇ ਨੇ ਮੈਨੂੰ ਹੁੰਗਾਰਾ ਦਿੱਤਾ ਹੈ। ਭਰਪੂਰ ਹੁੰਗਾਰਾ ਤਾਂ ਮੈਨੂੰ ਤਦ ਵੀ ਮਿਲਿਆ ਜਦ ਮੈਨੂੰ ਖੋਜ ਵਿੱਚ ਇਹ ਪਤਾ ਚੱਲਿਆ ਕਿ 81 ਪ੍ਰਤੀਸ਼ਤ ਲੋਕ ਪੰਜਾਬੀ ਸਿੱਖਣਾ ਚਾਹੁੰਦੇ ਹਨ। ਇਸ ਲਈ ਚੰਡੀਗੜ੍ਹ ਵਿੱਚ ਪੰਜਾਬੀ ਸਿਖਾਉਣ ਲਈ ਪੂਰਾ ਪ੍ਰਬੰਧ ਕਰਨ ਦਾ ਯਤਨ ਤਾਂ ਮੈਂ ਕਰਾਂਗਾ ਕਿਉਂਕਿ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਇਸ ਭਾਸ਼ਾ ਦੀ ਪਵਿੱਤਰਤਾ ਨੂੰ ਲੋਕ ਸਮਝ ਕੇ ਪੜ੍ਹ ਸਕਣ।

9988351695

# ਸਿੱਖਾਂ ਨੂੰ ਲੁੱਟਣ ਦੀ ਤਿਆਰੀ 'ਚ ਹੁਣ 'ਸਤਿ-ਲੋਕ ਆਸ਼ਰਮ'

*ਅਮਰੀਕ ਸਿੰਘ ਸ਼ੇਰਖਾਨ*

ਪੰਜਾਬੀ ਦਾ ਇੱਕ ਅਖਾਣ ਹੈ: ਭੇਡਾਂ ਤੋਂ ਉੱਨ ਕਿਸੇ ਨ੍ਹੀਂ ਛੱਡਣੀ। ਇਹ ਅਖਾਣ ਅੱਜ ਦੇ ਕਲਜੁਗੀ ਦੌਰ ਚ ਅਖੌਤੀ ਸਾਧਾਂ-ਸੰਤਾਂ ਦੁਆਰਾ ਆਪਣੇ ਚੇਲਿਆਂ ਦੀ ਆਰਥਿਕ ਤੇ ਮਾਨਸਿਕ ਲੁੱਟ ਦਾ ਜਾਮਣ ਬਣ ਚੁੱਕਾ ਹੈ।ਇਹ ਹਿੰਦੁਸਤਾਨ ਦੀ ਬਦਕਿਸਮਤੀ ਈ ਸਮਝੋ ਕਿ ਇੱਥੇ ਧਰਮ-ਨਿਰਪੇਖਤਾ ਦੇ ਨਾਂ 'ਤੇ ਹਜ਼ਾਰਾਂ ਡੇਰੇ ਤੇ ਆਸ਼ਰਮ ਧੁਰ-ਦਰਗਾਹ ਦੀਆਂ ਟਿਕਟਾਂ ਵੰਡਣ ਲਈ ਹੋਂਦ ਚ ਆ ਚੁੱਕੇ ਹਨ। ਰੋਜ਼-ਬ-ਰੋਜ਼ ਹਜ਼ਾਰਾਂ ਡੇਰੇ ਤੇ ਆਸ਼ਰਮ-ਸੰਚਾਲਕ ਆਪੋ-ਆਪਣੇ ਸ਼ਰਧਾਲੂਆਂ ਨੂੰ ਭੇਡਾਂ ਦੀ ਨਿਆਈਂ ਆਪਣੇ ਆਸ਼ਰਮ ਦੇ ਆਸ-ਪਾਸ ਕੱਠਿਆਂ ਕਰੀਂ ਜਾਂਦੇ ਹਨ ਤੇ ਉਹਨਾਂ ਦੀ ਉੱਨ ਲਾਹ ਕੇ ਆਪਣੀਆਂ ਤਿਜੌਰੀਆਂ ਭਰੀ ਜਾਂਦੇ ਹਨ। ਜਿਸ ਦਰਗਾਹੀ-ਟਿਕਟ ਦਾ ਲਾਰਾ ਦਿੱਤਾ ਜਾਂਦੈ, ਉਹ ਪਤਾ ਨ੍ਹੀਂ ਕਿਸੇ ਨੂੰ ਨਸੀਬ ਹੁੰਦੀ ਏ ਜਾਂ ਨਹੀਂ ਪਰ ਸੰਬੰਧਿਤ ਡੇਰੇਦਾਰਾਂ ਦੀਆਂ ਪੌ-ਬਾਰਾਂ ਜ਼ਰੂਰ ਹੋਈ ਜਾਂਦੀਆਂ ਨੇ।

ਅਜੋਕੇ ਹਿੰਦੁਸਤਾਨੀ ਸਮਾਜ ਦੀ ਤ੍ਰਾਸਦੀ ਸਿਰਫ ਆਰਥਿਕ ਲੁੱਟ ਤੇ ਹੀ ਸਮਾਪਤ ਨਹੀਂ ਹੁੰਦੀ ਸਗੋਂ ਇਹ ਬਹੁਤੇ ਡੇਰੇ ਤੇ ਆਸ਼ਰਮ ਆਪਸੀ ਕਲਹ-ਕਲੇਸ਼ ਦਾ ਵੀ ਸਬੱਬ ਬਣ ਰਹੇ ਨੇ। ਲੋਕਾਂ ਨੂੰ ਸ਼ਾਂਤੀ ਤੇ ਸਦ-ਭਾਵਨਾ ਦਾ ਸੰਦੇਸ਼ ਦੇਣ ਵਾਲੇ ਇਹ ਡੇਰੇਦਾਰ ਪਹਿਲਾਂ ਤੋਂ ਸਥਾਪਿਤ ਧਰਮਾਂ ਜਾਂ ਵਿਚਾਰਧਾਰਾਵਾਂ ਦੇ ਅਨੁਯਾਈਆਂ ਨੂੰ ਪਟਾਉਣ ਵਾਸਤੇ ਉਹਨਾਂ ਦੇ ਪੂਰਵ-ਵਿਸ਼ਵਾਸ਼ੀ ਧਰਮ ਜਾਂ ਵਿਚਾਰਧਾਰਾ ਦੇ ਖਿਲਾਫ ਐਸਾ ਜ਼ਹਿਰ ਉੱਗਲਦੇ ਨੇ ਕਿ ਕਈ ਵਾਰ ਹਾਲਾਤ ਮਰਨ-ਮਰਾਉਣ ਤੱਕ ਜਾ ਪਹੁੰਚਦੇ ਨੇ। ਪਰ ਇਹੁਨਾਂ ਡੇਰੇਦਾਰਾਂ ਨੂੰ ਏਸ ਗੱਲ ਨਾਲ ਕੀ?

ਬੱਸ, ਉਹਨਾਂ ਦੀ ਤਾਂ ਅੱਖ ਸੰਬੰਧਿਤ ਧਰਮ ਜਾਂ ਵਿਚਾਰਧਾਰਾ ਦੇ ਅਨੁਯਾਈਆਂ ਨੂੰ ਕਿਸੇ ਵੀ ਹੀਲੇ-ਵਸੀਲੇ ਆਪਣੇ ਆਸ਼ਰਮ ਜਾਂ ਡੇਰੇ ਨਾਲ ਜੋੜਨ 'ਤੇ ਹੁੰਦੀ ਹੈ।ਬੇਸ਼ੱਕ ਇਸ 'ਨੇਕ ਕਾਰਜ' ਲਈ ਉਹਨਾਂ ਨੂੰ ਕਿੰਨੀਆਂ ਵੀ ਕੱਚ-ਘਰੜ, ਸਿਧਾਂਤਹੀਣ ਤੇ ਥੋਥੀਆਂ ਦਲੀਲਾਂ ਕਿਉਂ ਨਾ ਘੜਨੀਆਂ ਪੈਣ।

ਅਜਿਹੀ ਈ ਸੋਚ ਲੈ ਕੇ ਪਿਛਲੇ ਕੁਝ ਸਾਲਾਂ ਤੋਂ ਇੱਕ ਹੋਰ ਡੇਰੇਦਾਰ ਨੇ ਹਰਿਆਣੇ ਦੀ ਧਰਤੀ ਤੇ ਬੜੀ ਤੇਜ਼ੀ ਨਾਲ ਪੈਰ ਪਸਾਰਨੇ ਸ਼ੁਰੂ ਕਰ ਦਿੱਤੇ ਹਨ।ਜ਼ਿਲ੍ਹਾ ਹਿਸਾਰ ਦੇ ਬਰਵਾਲਾ ਕਸਬੇ 'ਚ 'ਸਤਿ-ਲੋਕ ਆਸ਼ਰਮ' ਸਥਾਪਿਤ ਕਰਕੇ ਆਪਣੇ ਆਪਨੂੰ ਕਬੀਰ ਸਾਹਿਬ ਦਾ ਪੈਰੋਕਾਰ ਦੱਸਣ ਵਾਲਾ ਇਹ ਸਵਾਮੀ ਰਾਮਪਾਲ ਵੱਡੀ ਗਿਣਤੀ 'ਚ ਲੋਕਾਂ ਨੂੰ ਆਪਣਾ ਪਿਛਲੱਗ ਬਣਾ ਰਿਹੈ।

੧੨ ਮਈ ੨੦੧੩ ਨੂੰ ਏਸ ਸੰਤ ਦਾ ਆਰੀਆ ਸਮਾਜੀਆਂ ਨਾਲ ਕਰੌਂਥਾ ਆਸ਼ਰਮ ਚ ਬੜਾ ਵੱਡਾ ਟਕਰਾਅ ਹੋ ਹਟਿਆ ਹੈ। ਇਸ ਟਕਰਾਅ 'ਚ ਤਿੰਨ ਜਾਨਾਂ ਮੌਕੇ ਤੇ ਚਲੀਆਂ ਗਈਆਂ ਤੇ ਹੋਰ ਸੈਂਕੜੇ ਲੋਕ ਜ਼ਖਮੀ ਹੋ ਗਏ।

ਐਸੀ ਸਦਭਾਵਨਾ ਦਾ ਸੰਦੇਸ਼ ਦੇਣ ਵਾਲਾ ਇਹ ਡੇਰਾ ਹਿੰਦੂ, ਮੁਸਲਿਮ, ਸਿੱਖ, ਇਸਾਈ ਸਭ ਧਰਮਾਂ ਦੇ ਨਿਆਰੇਪਣ ਨੂੰ ਚੁਣੌਤੀ ਦਿੰਦਾ ਹੋਇਆ ਆਪਣੇ ਅਖੌਤੀ ਮਾਨਵ-ਧਰਮ ਨੂੰ ਈ ਸਰਵੋਤਮ ਮੰਨਦਾ ਹੈ ਤੇ ਐਲਾਨੀਆ ਕਹਿੰਦਾ ਹੈ:

ਜੀਵ ਹਮਾਰੀ ਜਾਤ ਹੈ, ਮਾਨਵ ਧਰਮ ਹਮਾਰਾ।
ਹਿੰਦੂ,ਮੁਸਲਿਮ,ਸਿੱਖ,ਈਸਾਈ, ਧਰਮ ਨਹੀਂ ਕੋਈ ਨਿਆਰਾ।

ਇਸ ਆਸ਼ਰਮ ਨਾਲ ਸੰਬੰਧਿਤ ਸਵਾ ਕੁ ਸੌ ਪੰਨਿਆਂ ਦੀ ਪੁਸਤਕ ਵੱਡੀ ਪੱਧਰ ਤੇ ਪੰਜਾਬੀ ਚ ਛਾਪ ਕੇ ਮਾਲਵੇ ਦੇ ਪਿੰਡ-ਪਿੰਡ ਤੇ ਘਰੋ-ਘਰੀ ਮੁਫਤੋ-ਮੁਫਤ ਵੰਡੀ ਜਾ ਰਹੀ ਏ। 'ਹਰਿ ਆਇ ਹਰਿਆਣੇ ਨੂੰ' ਸਿਰਲੇਖ ਅਧੀਨ ਛਪੀ ਏਸ ਪੁਸਤਕ ਨੂੰ ਏਸ ਸੰਸਥਾ ਦੇ ਏਜੰਟ ਬੱਸਾਂ ਤੇ ਟਰੱਕਾਂ ਰਾਹੀਂ ਘਰੋ-ਘਰੀ ਪਹੁੰਚਾਉਣ ਦੀ 'ਸੇਵਾ' ਖ਼ੂਬ ਲੁੱਟ ਰਹੇ ਨੇ।

ਪਰ ਹੈਰਾਨੀ ਦੀ ਗੱਲ ਹੈ ਕਿ ਹਰ ਧਰਮ ਦੀਆਂ ਮਾਨਤਾਵਾਂ ਦੀ ਰੱਜ ਕੇ ਖਿੱਲੀ ਉਡਾਉਣ ਵਾਲੀ ਏਸ ਪੁਸਤਕ ਦਾ ਕਿਸੇ ਨੇ ਵੀ ਹੁਣ ਤੱਕ ਬਹੁਤਾ ਨੋਟਿਸ ਨਹੀਂ ਲਿਆ।ਬੜੀ ਚਲਾਕੀ ਨਾਲ ਏਸ ਪੁਸਤਕ ਉੱਪਰ ਨਾ ਤਾਂ ਕਿਸੇ ਪ੍ਰਕਾਸ਼ਕ ਦਾ ਨਾਂ ਦਿੱਤਾ ਗਿਆ ਹੈ ਤੇ ਨਾ ਹੀ ਕਿਸੇ ਲਿਖਾਰੀ ਦਾ ਨਾਂ। ਸ਼ਾਇਦ ਅਜਿਹਾ ਕਰਕੇ ਸੰਬੰਧਿਤ ਡੇਰੇਦਾਰ ਕਿਸੇ ਕਾਨੂੰਨੀ ਲਫੜੇ 'ਚ ਪੈਣੋਂ ਬਚਣ ਦੀ ਵਿਉਂਤ ਪਹਿਲਾਂ ਈ ਸੋਚੀਂ ਬੈਠਾ ਹੈ।

ਹਾਂ, ਇਹ ਗੱਲ ਪੱਕੀ ਹੈ ਕਿ ਇਹ ਪੁਸਤਕ ਉਕਤ ਡੇਰੇਦਾਰ ਵੱਲੋਂ ਹੀ ਛਪਵਾਈ ਗਈ ਹੈ ।ਕਿਉਂ ਕਿ ਉਹਦੇ ਅਵਤਾਰ-ਧਾਰਨ ਦੀਆਂ ਫੋਟੋਆਂ ਤੇ ਹੋਰ ਅੰਦਰਲੀ ਸਮੱਗਰੀ ਨੂੰ ਪੜ੍ਹਨ ਤੋਂ ਸਾਫ ਪਤਾ ਲੱਗਦਾ ਹੈ ਕਿ ਉਕਤ ਡੇਰੇਦਾਰ ਹਰ ਧਰਮ ਦੇ ਪੈਰੋਕਾਰਾਂ ਨੂੰ ਆਪੋ-ਆਪਣੀਆਂ ਵਿਚਾਰਧਾਰਾਵਾਂ ਦਾ ਤਿਆਗ ਕਰਕੇ ਇਸ ਡੇਰੇ ਦੀ ਸ਼ਰਨ ਚ ਆ ਕੇ ਨਾਮ-ਦਾਨ ਲੈ ਕੇ ' ਸਤਿ-ਲੋਕ'(ਕਲਪਿਤ ਸਵਰਗ) ਦੀ ਟਿਕਟ ਜਲਦ ਤੋਂ ਜਲਦ ਪ੍ਰਾਪਤ ਕਰਨ ਦਾ ਖੁਲ੍ਹਾ ਸੰਦੇਸ਼ ਦੇ ਰਿਹਾ ਹੈ।

ਭਗਤ ਕਬੀਰ ਜੀ ਨੂੰ 'ਪ੍ਰਮੇਸ਼ਰ ਕਬੀਰ' ਕਹਿ ਕੇ ਉਹਨਾਂ ਦੀ ਪੂਜਾ-ਅਰਚਨਾ ਤੇ ਪੂਰਾ ਜ਼ੋਰ ਦਿੰਦਾ ਹੋਇਆ ਇਹ ਆਪਣੇ ਆਪ ਨੂੰ ਉਹਨਾਂ ਦੁਆਰਾ ਵਰੋਸਾਇਆ ਸੰਤ ਹੋਣ ਦੀ ਥਾਪੀ ਆਪਣੀ ਕੰਡ ਤੇ ਆਪੇ ਈ ਦਿੱਤੀ ਜਾ ਰਿਹਾ ਹੈ।ਬਾਕੀ ਕਬੀਰ-ਪੰਥੀ ਮਹਾਂਪੁਰਸ਼ਾਂ ਨੂੰ ਵੀ ਇਹ ਅਨੇਕਾਂ ਥਾਵਾਂ ਤੇ ਅਧਵਾਟੇ ਰਹਿ ਗਏ ਕਹਿਣ ਤੋਂ ਵੀ ਸੰਕਚ ਨਹੀਂ ਕਰਦਾ।

ਉਹ ਗੱਲ ਵੱਖ ਹੈ ਕਿ ਏਸ ਡੇਰੇਦਾਰ ਨੂੰ ਖੁਦ ਕਬੀਰ ਸਾਹਿਬ ਦੀ ਅਸਲ ਬਾਣੀ ਬਾਰੇ ਰੰਚਕ-ਮਾਤਰ ਵੀ ਗਿਆਨ ਨਹੀਂ।

ਇਹ ਗੱਲ ਪੱਕੀ ਹੈ ਕਿ ਗੁਰੂ ਗ੍ਰੰਥ ਸਾਹਬ ਵਿੱਚ ਦਰਜ਼ ਕਬੀਰ ਬਾਣੀ ਤੋਂ ਛੁੱਟ ਬਾਕੀ ਬਾਣੀ ਵਿੱਚ ਸਮੇਂ ਦੇ ਬੀਤਣ ਨਾਲ ਅਨੇਕਾਂ ਤਰ੍ਹਾਂ ਦੇ ਰਲਾ ਪੈ ਚੁੱਕੇ ਹਨ। ਸਿਰਫ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕਬੀਰ ਸਾਹਬ ਦੇ ਸ਼ਬਦ ਤੇ ਸਲੋਕ ਹੀ ਪ੍ਰਮਾਣਿਕ ਤੌਰ ਤੇ ਸੌ ਫੀਸਦੀ ਸ਼ੁੱਧ ਤੇ ਸਟੀਕ ਮੰਨੇ ਜਾ ਸਕਦੇ ਹਨ।

ਪਰ ਆਪਣੇ ਆਪ ਨੂੰ ਕਬੀਰ-ਪੰਥੀ ਅਖਵਾਂਉਣ ਵਾਲਾ ਇਹ ਡੇਰੇਦਾਰ ਆਪਣੀ ਉਕਤ ਪ੍ਰਕਾਸ਼ਨਾ ਚ ਇੱਕ ਵੀ ਸਲੋਕ ਸ਼ੁੱਧ ਰੂਪ ਚ ਦਰਜ਼ ਨਹੀਂ ਕਰ ਸਕਿਆ। ਇੱਥੋਂ ਤੱਕ ਕਿ ਬੁੱਲ੍ਹੇ ਸ਼ਾਹ ਵਰਗੇ ਸੂਫੀਆਂ ਦੇ ਸੂਫ਼ੀ-ਕਾਵਿ ਨੂੰ ਵੀ ਇਹ ਕਬੀਰ ਸਾਹਿਬ ਦੇ ਨਾਂ ਥੱਲੇ ਉਚਾਰ ਕੇ ਇੱਕ 'ਮਿਲਗੋਭਾ-ਬਾਣੀ' ਪਾਠਕਾਂ ਮੂਹਰੇ ਪਰੋਸੀ ਜਾ ਰਿਹੈ ਜੋ ਸਿਰਫ ਪਾਠਕਾਂ ਨਾਲ ਈ ਨਹੀਂ ਸਗੋਂ ਈਸ਼ਵਰੀ ਗਿਆਨ ਰੱਖਣ ਵਾਲੇ ਤੇ ਉੱਚ-ਦੁਮਾਲੜੇ ਭਗਤ ਕਬੀਰ ਜੀ ਨਾਲ ਵੀ ਸਰਾਸਰ ਅਨਿਆਂ ਤੇ ਧੋਖਾ ਕਰਨ ਦੇ ਤੁਲ ਹੈ।ਜਿਵੇਂ ਸਾਈਂ ਬੁਲ੍ਹੇ ਸ਼ਾਹ ਦੀ ਇੱਕ ਕਾਫੀ ਦਾ ਬੰਦ ਹੈ:

ਮੁੱਲਾਂ ਅਤੇ ਮਸ਼ਾਲਚੀ, ਦੋਵੇਂ ਇੱਕੋ ਜਾਣ।
ਲੋਕਾਂ ਕਰਦੇ ਚਾਨਣਾ, ਆਪ ਅੰਧੇਰੇ ਜਾਣ।

ਉਕਤ ਕਾਫੀ ਦੇ ਬੰਦ ਨੂੰ ਇਹ ਡੇਰੇਦਾਰ ਆਪਣੀ ਪੁਸਤਕ 'ਚ ਕਬੀਰ ਸਾਹਿਬ ਦਾ ਨਾਂ ਮੂਹਰੇ ਲਾ ਕੇ ਇਉਂ ਬਿਆਨ ਕਰਦਾ ਹੈ:

ਕਬੀਰ, ਪੰਡਤ ਔਰ ਮਸ਼ਾਲਚੀ, ਦੋਨੋਂ ਸੂਝੇ ਨਾਹਿਂ।
ਔਰੋਂ ਨੇ ਕਰੇਂ ਚਾਂਦਨਾ,ਆਪ ਅੰਧੇਰੇ ਮਾਹਿਂ।

ਏਸੇ ਈ ਤਰ੍ਹਾਂ ਹਿੰਦੂ, ਮੁਸਲਿਮ,ਸਿੱਖ ਤੇ ਈਸਾਈ ਧਰਮ ਦੇ ਵੱਖ-ਵੱਖ ਗ੍ਰੰਥਾਂ ਵਿੱਚੋਂ ਕੁਝ ਸਤਰਾਂ ਲੈ ਕੇ ਇਹ ਸਿੱਧ ਕਰਨ ਦੀ ਕੋਸ਼ਿਸ਼ ਕਰਦਾ ਹੈ ਕਿ ਵੱਖ-ਵੱਖ ਧਰਮਾਂ ਵਿਚਲੇ ਗ੍ਰੰਥਾਂ ਨੇ ਸੈਂਕੜੇ ਸਾਲ ਪਹਿਲਾਂ ਈ 'ਕਬੀਰ ਸਾਹਬ' ਨੂੰ ਰੱਬ ਕਹਿ ਕੇ ਪੁਕਾਰਿਆ। ਅਸਲ ਚ ਕਬੀਰ ਸ਼ਬਦ ਦਾ ਅਰਬੀ-ਫਾਰਸੀ ਚ ਅਰਥ ਹੈ: ਵੱਡੇ ਤੋਂ ਵੱਡਾ, ਸਰਵੋਤਮ ਆਦਿ।ਇਸਲਾਮੀ ਗ੍ਰੰਥਾਂ ਚ ਅਨੇਕਾਂ ਥਾਵਾਂ ਤੇ ਅੱਲਾਹ ਨੂੰ ਉੱਚਤਮ, ਸਰਵੋਤਮ ਜਾਂ ਵੱਡੇ ਤੋਂ ਵੀ ਵੱਡਾ ਕਹਿਣ ਲਈ 'ਕਬੀਰ' ਸ਼ਬਦ ਦੀ ਵਰਤੋਂ ਹੋਈ ਹੈ।ਜਦ ਕਿ ਇਹ ਤੇਜ਼-ਤਰਾਰ ਡੇਰੇਦਾਰ 'ਕਬੀਰ' ਸ਼ਬਦ ਦੇ ਸ਼ਾਬਦਿਕ ਅਰਥਾਂ ਦੀ ਓਟ ਦੇ ਸਹਾਰੇ ਇਸਲਾਮੀ ਗ੍ਰੰਥਾਂ ਚ ਜਿੱਥੇ ਵੀ ਕਬੀਰ (ਵੱਡੇ ਤੋਂ ਵੱਡਾ ਭਾਵ ਅੱਲਾਹ) ਸ਼ਬਦ ਆਇਆ ਹੈ ਉਸਦਾ ਅਰਥ 'ਭਗਤ ਕਬੀਰ ਜੀ' ਦੇ ਹਵਾਲੇ ਨਾਲ ਕਰ ਲੈਂਦਾ ਹੈ।ਪਾਕ ਕੁਰਾਨ ਸ਼ਰੀਫ ਦੀ ਆਇਤ ਦਾ ਹਵਾਲਾ ਦੇ ਕੇ ਇਹ ਸਿੱਧ ਕਰਨ ਦੀ ਕੋਸ਼ਿਸ਼ ਕਰਦਾ ਹੈ ਕਿ ਮੁਹੰਮਦ ਸਾਹਿਬ ਨੇ ਵੀ ਕਬੀਰ ਨੂੰ ਹੀ ਪੂਰਣ ਪ੍ਰਭੂ ਮੰਨਿਆ ਹੈ।ਜਿਵੇ:

ਫਲਾ ਤੁਤਿਅਲ-ਕਾਫਿਰਨ ਵ ਜਹਿਦਹੁਮ ਬਿਹੀ ਜਿਹਾਦਨ ਕਬੀਰਾ।

ਇਸਦਾ ਭਾਵਾਰਥ ਹੈ ਕਿ ਹੇ ਪੈਗੰਬਰ! ਕਾਫਰਾਂ ਦਾ ਕਿਹਾ ਮਤ ਮੰਨ ਕਿਉਂ ਕਿ ਉਹ ਕਬੀਰ ਭਾਵ ਅੱਲਾਹ ਨੂੰ ਨਹੀਂ ਮੰਨਦੇ (ਕਿਉਂ ਕਿ ਉਹ ਮੂਰਤੀ ਪੂਜਾ ਜਾਂ ਦੇਵੀ-ਦੇਵਤਿਆਂ ਦੀ ਅਰਾਧਨਾ ਕਰਦੇ ਹਨ)।ਇਸ ਆਇਤ ਵਿਚਲੇ 'ਕਬੀਰ' ਸ਼ਬਦ ਦਾ ਹਵਾਲਾ ਦੇ ਕੇ ਇਹ ਡੇਰੇਦਾਰ ਇਹ ਸਿੱਧ ਕਰਨ ਦੀ ਅਸਫਲ ਕੋਸ਼ਿਸ਼ ਕਰਦਾ ਹੈ ਕਿ ਕਬੀਰ ਸਾਹਬ ਦੇ ਜਨਮ ਤੋਂ ਸੈਂਕੜੇ ਸਾਲ ਪਹਿਲਾਂ ਹੀ ਪਵਿੱਤਰ ਕੁਰਾਨ ਸ਼ਰੀਫ ਨੇ ਵੀ ਕਬੀਰ ਦੀ ਸ਼ਰਨ ਆਉਣ ਦਾ ਹੁਕਮ ਕੀਤਾ ਸੀ।

ਆਪਣੀ ਡੇਰੇਦਾਰੀ ਚਮਕਾਉਣ ਲਈ ਮਹਾਨ ਸੰਤ ਕਬੀਰ ਜੀ ਦੇ ਨਾਮ ਦੀ ਗਲਤ ਵਰਤੋਂ ਕਰਕੇ ਇਹ ਡੇਰੇਦਾਰ ਦੂਜੇ ਮਹਾਂਪੁਰਸ਼ਾਂ ਦੇ ਈਸ਼ਵਰੀ ਕਲਾਮ ਦੇ ਅਰਥ ਆਪਣੀ ਮਨ-ਮਰਜ਼ੀ ਨਾਲ ਕਰਕੇ ਘੋਰ ਅਨਰਥ ਦਾ ਅਧਿਕਾਰੀ ਬਣ ਰਿਹਾ ਹੈ।

ਫਰਾਂਸੀਸੀ ਵਿਦਵਾਨ ਨਾਸਤਰਦੇਮਸ ਜਿਸਦਾ ਜਨਮ ੧੫੫੫ ਈ. ਨੂੰ ਹੋਇਆ।ਉਸਦਾ ਹਵਾਲਾ ਦਿੰਦਿਆਂ ਇਹ ਸੰਤ ਕਹਿੰਦਾ ਹੈ ਕਿ ਉਸਨੇ ਵੀ ਸੈਂਕੜੇ ਸਾਲ ਪਹਿਲਾਂ ਭਾਰਤ ਚ ਸੰਤ ਰਾਮਪਾਲ ਜੀ ਮਹਾਰਾਜ ਦੇ ਆਗਮਨ ਦੀ ਪੁਸ਼ਟੀ ਕਰ ਦਿੱਤੀ ਸੀ ਤੇ ਕਿਹਾ ਸੀ ਕਿ ਜੋ ਏਸ ਸੰਤ ਦੀ ਸ਼ਰਨ ਚ ਚਲਾ ਜਾਏਗਾ ਸਿਰਫ ਓਹੀ 'ਸਤਿ-ਲੋਕ' ਨੂੰ ਪ੍ਰਾਪਤ ਹੋਏਗਾ। ਇਸ ਤੋਂ ਵੱਡਾ ਗਪੌੜ ਤੇ ਹਾਸੋਹੀਣੀ ਹੋਰ ਕਿਹੜੀ ਗੱਲ ਹੋ ਸਕਦੀ ਹੈ?

ਇਵੇਂ ਈ ਅਮਰੀਕਾ ਦੀ ਜੰਮਪਲ ਲੇਡੀ ਫਲੋਰੈਂਸ ਦੀ ਭਵਿੱਖ ਬਾਣੀ ਵੀ ਏਸ ਪੁਸਤਕ ਚੋਂ ਪੜ੍ਹਨ ਨੂੰ ਮਿਲਦੀ ਹੈ ਕਿ ਉਸਨੇ ਵੀ ਸੰਤ ਰਾਮਪਾਲ ਦੇ ਹੱਕ ਚ ਕੁਝ ਦਹਾਕੇ ਪਹਿਲਾਂ ਪੇਸ਼ੀਨਗੋਈ ਕੀਤੀ ਸੀ ਕਿ ਗੋਰੇ ਰੰਗ ਦਾ,ਸਫੇਦ ਵਾਲਾਂ ਵਾਲਾ, ਜੀਹਦੇ ਮੂੰਹ ਤੇ ਨਾ ਦਾੜ੍ਹੀ ਨਾ ਮੁੱਛ ਹੈ ਤੇ ਜਿਸ ਸੰਤ ਦੇ ਚਿਹਰੇ ਤੇ ਗਜ਼ਬ ਦਾ ਤੇਜ਼ ਹੈ।ਉਹ ਜਲਦ ਹੀ ਸਾਰੇ ਸੰਸਾਰ ਚ ਆਪਣੀ ਵਿਚਾਰਧਾਰਾ ਫੈਲਾ ਦੇਵੇਗਾ।

ਉਪਰੋਕਤ ਪੇਸ਼ਨੀਗੋਈਆਂ ਤੋਂ ਛੁੱਟ ਸਿੱਖ ਇਤਿਹਾਸਕ ਸਰੋਤਾਂ ਵਿੱਚੋਂ ਵੀ ਇਹ ਸੰਤ ਭਵਿੱਖ-ਬਾਣੀਆਂ ਕਰਾਉਣ 'ਚ ਮਾਹਰ ਹੈ। ਗੁਰੂ ਨਾਨਕ ਸਾਹਿਬ ਨਾਲ ਜੁੜੀ ਹੋਈ ' ਭਾਈ ਬਾਲੇ ਵਾਲੀ ਜਨਮਸਾਖੀ' ਦਾ ਵੀ ਉਹ ਵੇਰਵਾ ਦਿੰਦਾ ਹੈ।ਬੇਸ਼ੱਕ ਏਸ ਜਨਮਸਾਖੀ ਦੀਆਂ ਬਹੁਤੀਆਂ ਸਾਖੀਆਂ ਮਨਘੜਤ ਤੇ ਗੁਰਮਤਿ-ਸਿਧਾਂਤਾਂ ਦੇ ਅਨੁਕੂਲ ਨਹੀਂ ਪਰ ਫਿਰ ਵੀ ਇਹ ਜਨਮਸਾਖੀ ਸਿੱਖ-ਮਾਨਸਿਕਤਾ ਨਾਲ ਭਾਵਨਾਤਮਿਕ ਤੌਰ ਤੇ ਜੁੜੀ ਜਰੂਰ ਹੋਈ ਹੈ।

ਸ਼ਾਇਦ ਏਸੇ ਈ ਕਮਜ਼ੋਰੀ ਦਾ ਫਾਇਦਾ ਉਠਾਉਂਦਿਆਂ ਇਹ ਡੇਰੇਦਾਰ ਇਸ ਜਨਮਸਾਖੀ ਵਿਚਲੀ ਇੱਕ ਸਾਖੀ ਦਾ ਜ਼ਿਕਰ ਕਰਦਾ ਹੈ ਕਿ ਜਦ ਗੁਰੂ ਨਾਨਕ ਸਾਹਬ ਮਰਦਾਨੇ ਸਮੇਤ ਪ੍ਰਹਿਲਾਦ ਦੀ ਪੁਰੀ ਪਧਾਰੇ ਤਾਂ ਉਸ ਵਕਤ ਪ੍ਰਹਿਲਾਦ ਜੀ ਨੇ ਕਿਹਾ ਕਿ ਏਸ ਪੁਰੀ ਤੱਕ ਸਿਰਫ ਤਿੰਨ ਵਿਅਕਤੀ ਹੀ ਪਹੁੰਚ ਪਾਉਣਗੇ। ਇੱਕ ਤਾਂ ਕਬੀਰ ਜੁਲਾਹੇ ਦੀ ਜਾਤੀ ਚੋਂ ਸਨ, ਉਹ ਆਏ, ਹੁਣ ਨਾਨਕ ਦੇਵ ਜੀ ਆਏ ਹਨ, ਉਹ ਖੱਤ੍ਰੀ ਜਾਤੀ ਚੋਂ ਹਨ ਤੇ ਇੱਕ ਹੋਰ ਜੱਟ ਜਾਤੀ ਚ ਬਟਾਲੇ ਸ਼ਹਿਰ ਚ ਪੈਦਾ ਹੋਵੇਗਾ ਤੇ ਉਹ ਸਮਸਤ ਸੰਸਾਰ ਨੂੰ ਤਾਰ ਕੇ ਫਿਰ ਇੱਥੇ ਪਹੁੰਚੇਗਾ।

ਉਪਰੋਕਤ ਸਾਖੀ ਦਾ ਹਵਾਲਾ ਦੇ ਕੇ ਇਹ ਸੰਤ ਸਿੱਧ ਕਰਦਾ ਹੈ ਕਿ ਜਵਾਹਰ ਸਿੰਘ ਐਂਡ ਕ੍ਰਿਪਾਲ ਸਿੰਘ ਅੰਮ੍ਰਿਤਸਰ ਵਾਲੇ ਪ੍ਰਕਾਸ਼ਕ ਦੁਆਰਾ ਛਾਪੀ ਏਸ ਜਨਮਸਾਖੀ ਚ 'ਬਟਾਲਾ' ਸ਼ਬਦ ਗਲਤੀ ਨਾਲ ਲਿਖਿਆ ਹੈ ।ਅਸਲ ਚ ਇਹ ਸ਼ਬਦ 'ਬਰਵਾਲਾ' ਹੈ ਜੋ ਹਿਸਾਰ ਜ਼ਿਲ੍ਹੇ ਚ ਪੈਂਦਾ ਹੈ।ਜਿੱਥੇ ਜੱਟ ਭਾਵ ਜਾਟ ਜਾਤੀ 'ਚ ਸਵਾਮੀ ਰਾਮਪਾਲ ਦੇ ਰੂਪ 'ਚ ਅਵਤਾਰੀ ਪੁਰਸ਼ ਪੈਦਾ ਹੋ ਚੁੱਕਾ ਹੈ।ਜਨਮ ਸਾਖੀ ਵਿਚਲੇ ਕਥਾਨਕ ਦੀ ਫੋਟੋ-ਕਾਪੀ ਵੀ ਇਹਨੇ ਆਪਣੀ ਪੁਸਤਕ 'ਚ ਛਾਪ ਰੱਖੀ ਹੈ।ਉੱਥੇ ਵੀ ਬਟਾਲਾ ਪੰਜਾਬੀ ਤੇ ਹਿੰਦੀ ਦੋਵਾਂ ਭਾਸ਼ਾਵਾਂ ਚ ਸਾਫ ਪੜ੍ਹਿਆ ਜਾ ਰਿਹਾ ਹੈ ਪਰ ਪਤਾ ਨਹੀਂ ਇਹ ਸਾਧ ਕਿਉਂ 'ਬਟਾਲਾ' ਦਾ 'ਬਰਵਾਲਾ' ਬਣਾਉਣ ਤੇ ਤੁਲਿਆ ਹੋਇਆ ਹੈ।

ਇਹ ਬਿਲਕੁੱਲ ਓਸੇ ਤਰ੍ਹਾਂ ਦਾ ਸਟੰਟ ਹੈ ਜਿਵੇਂ 'ਸੰਤ ਸਾਜਨ ਭਏ ਸਰਸੇ' ਵਾਲੀ ਤੁਕ ਲੈ ਕੇ ਸੱਚੇ ਸੌਦੇ ਵਾਲੇ ਅਰਥ ਕਰਦੇ ਹਨ।

ਇਵੇਂ ਈ ਗੁਰੂ ਨਾਨਕ ਸਾਹਬ ਦੀ ਬਾਣੀ ਨੂੰ ਤੋੜ-ਮਰੋੜ ਕੇ ਆਪਣੇ ਵਿਸ਼ੇ ਮੁਤਾਬਕ ਇਹ ਡੇਰੇਦਾਰ ਵਰਤਦਾ ਹੈ। ਇਸਦੀ ਉਦਾਹਰਣ ਅਸੀਂ ਹੇਠਾਂ ਦੇ ਰਹੇ ਹਾਂ।ਜਦ ਕਿ ਇਹ ਬਾਣੀ 'ਗੁਰੂ ਨਾਨਕ ਬਾਣੀ' ਹੈ ਹੀ ਨਹੀਂ।ਆਪੇ ਘੜੀਆਂ ਸਤਰਾਂ ਨੂੰ ਗੁਰੂ ਨਾਨਕ ਸਾਹਿਬ ਨਾਲ ਧੱਕੇ ਨਾਲ

M. 9815758466

ਜੋੜਨਾ ਉਕਤ ਡੇਰੇਦਾਰ ਦੀ ਮਨਸ਼ਾ ਨੂੰ ਜੱਗ-ਜ਼ਾਹਰ ਕਰਦਾ ਹੈ:

ਨਾਜਾਨੇ ਕਾਲ ਕੀ ਕਰ ਡਾਰੈ, ਕਿਸ ਬਿਧ ਢਲ ਜਾਏ ਪਾਸਾ ਵੇ।

ਜਿੰਨ੍ਹਾਂ ਦੇ ਸਿਰ ਮੌਤ ਖੁੜਗਦੀ, ਉਹਨਾਂ ਨੂੰ ਕਿਹੜਾ ਹਾਸਾ ਵੇ।

ਸਾਧ ਮਿਲੇ ਸਾਡੀ ਸ਼ਾਦੀ ਹੁੰਦੀ, ਵਿਛੜ ਗਿਆਂ ਦਿਲਗੀਰੀ ਵੇ।

ਆਖਦੇ ਨਾਨਕ ਸੁਣੋ ਜਹਾਨਾ, ਮੁਸ਼ਕਲ ਹਾਲ ਫਕੀਰੀ ਵੇ।

ਇਕੱਲੀ 'ਵੇ' ਸੰਬੋਧਨੀ ਸੁਰ ਵਾਲੀ ਕੋਈ ਵੀ ਤੁਕ ਗੁਰੂ ਨਾਨਕ ਸਾਹਬ ਨਾਲ ਸੰਬੰਧ ਨਹੀਂ ਰੱਖਦੀ।ਸਿਰਫ ਭਾਈ ਲਾਲੋ ਨੂੰ ਹੀ ਬਾਬਰ ਦੇ ਹਮਲੇ ਨਾਲ ਸੰਬੰਧਿਤ ਹਲਾਤਾਂ ਨੂੰ ਬਿਆਨ ਕਰਦਿਆਂ ਗੁਰੂ ਸਾਹਬ ਨੇ 'ਵੇ ਭਾਈ ਲਾਲੋ' ਦੀ ਸੱਦ ਅਖੀਰ ਤੇ ਵਰਤੀ ਹੈ। ਪਰ ਇਹ ਡੇਰੇਦਾਰ ਆਪੇ ਘੜੀਆਂ-ਘੜਾਈਆਂ ਅਨੇਕਾਂ ਸਤਰਾਂ ਨੂੰ ਗੁਰੂ ਨਾਨਕ ਸਾਹਿਬ ਦੇ ਮੁਖਾਰਬਿੰਦ ਚੋਂ ਉੱਚਰੀਆਂ ਦੱਸ ਕੇ ਭੋਲੇ-ਭਾਲੇ ਸਿੱਖਾਂ ਨੂੰ ਆਪਣੇ ਡੇਰੇ ਦੇ ਪਿਛਲੱਗ ਬਨਾਉਣ ਦੀ ਪੂਰੀ ਤਾਕ 'ਚ ਹੈ।

ਪੁਸਤਕ ਦਾ ਸਿਰਲੇਖ ' ਹਰਿ ਆਇ ਹਰਿਆਣੇ ਨੂੰ' ਵੀ ਇਹ ਸਾਬਤ ਕਰਨ ਦੀ ਕੋਸ਼ਿਸ਼ ਕਰਦਾ ਹੈ ਕਿ ਹਰੀ ਪ੍ਰਮਾਤਮਾ ਨੇ ਹਰਿਆਣੇ ਚ ਅਵਤਾਰ ਧਾਰ ਲਿਆ ਹੈ ਤੇ ਹੇ ਦੁਨੀਆਂ ਦੇ ਲੋਕੋ! ਉਸ ਅਵਤਾਰ ਦੀ ਸ਼ਰਨ 'ਚ ਆਓ ਜ਼ਗ੍ਹਾ-ਜਗ੍ਹਾ ਤੇ ਇਹ ਡੇਰੇਦਾਰ ਆਪਣੀ ਪੁਸਤਕ ਚ ਇਹ ਐਲਾਨ ਕਰਦਾ ਹੈ।

ਉਂਜ ਏਸ ਡੇਰੇਦਾਰ ਨੇ ਆਪਣੇ ਤੋਂ ਪਹਿਲਾਂ ਵਾਲੇ ਡੇਰੇਦਾਰਾਂ ਦਾ ਵੀ ਖੂਬ ਨਮੂਜ਼ ਕੱਢਿਆ ਹੈ।ਰਾਧਾਸਵਾਮੀ, ਸੱਚਾ-ਸੌਦਾ, ਸਾਵਣ ਕ੍ਰਿਪਾਲ ਰੂਹਾਨੀ ਮਿਸ਼ਨ,ਆਸਾ ਰਾਮ, ਨੂਰਮਹਿਲ ਆਦਿ ਡੇਰਿਆਂ ਦੀ ਅਸਲੀਅਤ ਵੀ ਇਸਦੀ ਏਸ ਪੁਸਤਕ ਚੋਂ ਪੜ੍ਹਨ ਨੂੰ ਮਿਲਦੀ ਹੈ।

ਰਾਧਾਸਵਾਮੀ, ਸੱਚਾ ਸੌਦਾ ਤੇ ਸਾਵਣ ਕ੍ਰਿਪਾਲ ਮਿਸ਼ਨ ਦੀ ਪੂਰੀ ਕੁੰਡਲੀ ਮਿਲਾ ਕੇ ਇਹ ਦੱਸਣ ਦੀ ਕੋਸ਼ਿਸ਼ ਕੀਤੀ ਐ ਕਿ ਅਸਲ ਚ ਇਹ ਤਿੰਨੋਂ ਵੱਡੇ ਡੇਰੇ ਆਗਰੇ ਵਾਲੇ ਸਵਾਮੀ ਸ਼ਿਵਦਿਆਲ ਦੁਆਰਾ ਲਾਏ ਬੂਟੇ ਦਾ ਹੀ ਫਲ ਹਨ ਤੇ ਅੱਗੇ ਜਾ ਕੇ ਗੱਦੀ ਦੇ ਝਗੜੇ-ਝੇੜੇ ਚੋਂ ਵੱਖ-ਵੱਖ ਸ਼ਾਖਾਵਾਂ ਦੇ ਰੂਪ ਚ ਸਾਹਮਣੇ ਆਏ ਹਨ।

ਵੈਸੇ ਇਸਨੇ ਸੁਆਮੀ ਸ਼ਿਵਦਿਆਲ ਨਾਲ ਸੰਬੰਧਿਤ ਇੱਕ ਸਾਖੀ ਦਾ ਵਰਨਣ ਕਰਕੇ ਉਹਨੂੰ 'ਪ੍ਰੇਤ ਜੂਨੀ' ਚ ਪਏ ਹੋਏ ਗਰਦਾਨਿਆ ਹੈ।' ਜੀਵਨ ਚਰਿੱਤਰ ਸਵਾਮੀ ਜੀ ਮਹਾਰਾਜ' ਪੁਸਤਕ ਦੇ ਪੰਨਾ ਨੰਬਰ ੭੪ ਦੀ ਫੋਟੋ ਕਾਪੀ ਦੇ ਕੇ ਅੱਗੇ ਉਹਦਾ ਮੁਤਾਲਿਆ ਕੀਤਾ ਹੋਇਆ ਹੈ।

ਖੈਰ,ਇੱਕ ਡੇਰੇਦਾਰ ਦੁਆਰਾ ਡੇਰੇਦਾਰਾਂ ਨੂੰ ਠਿੱਬੀ ਲਾਉਣੀ ਕੋਈ ਨਵੀਂ ਗੱਲ ਨਹੀਂ ਸ਼ਰਧਾਲੂਆਂ ਨੂੰ ਖਿੱਚਣ ਦੀ ਦੌੜ ਜੁ ਲੱਗੀ ਹੋਈ।

ਅੰਤ 'ਚ ਉਕਤ ਡੇਰੇਦਾਰ ਦੁਆਰਾ ਛਪਾਈ ਪੁਸਤਕ ਨੂੰ ਹਰਫ ਦਰ ਹਰਫ ਪੜ੍ਹਨ ਤੋਂ ਇਹੀ ਸਿੱਟਾ ਨਿਕਲਦਾ ਹੈ ਕਿ ਇਸ ਡੇਰੇਦਾਰ ਨੇ ਕਿਸੇ ਵੀ ਧਰਮ, ਸੰਪਰਦਾ ਜਾਂ ਆਪਣੇ ਤੋਂ ਪਹਿਲਾਂ ਦੇ ਤੇ ਆਪਣੇ ਸਮਾਨਾਂਤਰ ਚੱਲਦੇ ਕਿਸੇ ਵੀ ਨਾਮੀ ਆਸ਼ਰਮ ਨੂੰ ਬਖਸ਼ਿਆ ਨਹੀਂ।ਸਭ ਨੂੰ ਜੀਅ ਭਰ ਕੇ ਕੋਸਿਆ ਹੈ।

ਜਿੱਥੋਂ ਤੱਕ ਇਸ ਡੇਰੇਦਾਰ ਦੁਆਰਾ ਹੁਣੇ-ਹੁਣੇ ਮਾਲਵੇ ਚ ਵਧਾਈ ਸਰਗਰਮੀ ਦਾ ਸਵਾਲ ਹੈ, ਉਸ ਸੰਬੰਧੀ ਅਸੀਂ ਸਿੱਖ-ਸੰਸਥਾਵਾਂ ਤੇ ਆਮ ਸਿੱਖ ਸੰਗਤਾਂ ਨੂੰ ਸੁਚੇਤ ਕਰਨਾ ਆਪਣਾ ਫਰਜ਼ ਸਮਝਦੇ ਹਾਂ ਕਿ ਉਕਤ ਡੇਰੇਦਾਰ ਜਿਸ ਸਰਗਰਮੀ ਨਾਲ ਟਰੱਕਾਂ ਦੇ ਟਰੱਕ ਭਰ ਕੇ ਸਾਹਿਤ ਵੰਡਣ ਚ ਰੁੱਝਿਆ ਹੋਇਆ ਹੈ, ਉਹਦੀ ਨਜ਼ਰ ਪੂਰੀ ਤਰ੍ਹਾਂ ਮਾਲਵੇ ਦੇ ਪਿੰਡਾਂ 'ਤੇ ਹੈ।

ਏਸ ਖਿੱਤੇ ਦੇ ਭੋਲੇ-ਭਾਲੇ ਸਿੱਖਾਂ ਦਾ ਉਹਦੇ ਚੁੰਗਲ 'ਚ ਫਸਣਾ ਕੋਈ ਅਲੋਕਾਰੀ ਗੱਲ ਨਹੀਂ। ਕਿਉਂ ਕਿ ਹਰਿਆਣੇ ਨਾਲ ਲੱਗਦਾ ਇਹ ਖਿੱਤਾ ਸ਼ੁਰੂ ਤੋਂ ਈ ਵੱਖ-ਵੱਖ ਡੇਰੇਦਾਰਾਂ ਦੀ ਗ੍ਰਿਫਤ ਚ ਰਿਹਾ ਹੈ।ਸ਼ਾਇਦ ਏਸੇ ਲਈ ਉਕਤ ਡੇਰੇਦਾਰ ਵੀ ਏਸ ਇਲਾਕੇ 'ਚ ਆਪਣੀ ਪੂਰੀ ਜ਼ੋਰ-ਅਜ਼ਮਾਈ 'ਚ ਲੱਗ ਚੁੱਕਾ ਹੈ। ਇਹ ਤਾਂ ਆਉਣ ਵਾਲਾ ਸਮਾਂ ਈ ਦੱਸੇਗਾ ਕਿ ਉਹ ਏਸ ਇਲਾਕੇ ਚੋਂ ਕਿੰਨੀ ਕੁ ਉੱਨ ਮੁੰਨਣ 'ਚ ਕਾਮਯਾਬ ਹੁੰਦੇ। ਖੈਰ, ਸਿੱਖ ਸੰਸਥਾਵਾਂ ਨੂੰ ਸਮਾਂ ਰਹਿੰਦਿਆਂ ਏਸ ਡੇਰੇਦਾਰ ਤੋਂ ਚੁਕੰਨੇ ਰਹਿਣ ਦੀ ਲੋੜ ਹੈ, ਬਾਅਦ 'ਚ ਲਕੀਰ ਕੁੱਟਣ ਦਾ ਕੋਈ ਫਾਇਦਾ ਨਹੀਂ।

9815758466
amriksherkhan@yahoo.com

# ਗੁਲਾਬੀ ਰੰਗ ਦੀ ਟੋਕਰੀ

*ਅਵਤਾਰ ਸਿੰਘ ਮਹਿਤਪੁਰੀ*

ਮੀਂਹ ਪੈਣ ਕਰਕੇ ਉਸ ਦਿਨ ਸੁਰੇਸ਼ ਨੂੰ ਸਾਈਕਲ ਦੀ ਬਜਾਇ ਬੱਸ ਦੁਆਰਾ ਹੀ ਕਾਲਜ ਜਾਣਾ ਪਿਆ। ਬੱਸ ਸਵਾਰੀਆਂ ਨਾਲ ਭਰੀ ਹੋਈ ਸੀ। ਰਸਤੇ ਵਿੱਚ ਹੀ ਇਕ ਸਵਾਰੀ ਬੱਸ ਵਿੱਚੋਂ ਉਤਰਨ ਕਾਰਨ ਸੁਰੇਸ਼ ਨੂੰ ਸੀਟ ਮਿਲ ਗਈ। ਬੱਸ ਦੇ ਸ਼ੀਸ਼ਿਆਂ ਵਿੱਚੋਂ ਬਾਹਰ ਦੇਖਣ ਤੇ ਚਾਰੇ ਪਾਸੇ ਹਰਿਆਲੀ ਹੀ ਹਰਿਆਲੀ ਨਜ਼ਰ ਆ ਰਹੀ ਸੀ। ਇਸ ਤਰ੍ਹਾਂ ਲੱਗ ਰਿਹਾ ਸੀ ਜਿਵੇਂ ਧਰਤੀ ਮਾਤਾ ਨੇ ਹਰੇ ਰੰਗ ਦੇ ਕੱਪੜੇ ਪਹਿਨ ਰੱਖੇ ਹੋਣ। ਬੂੰਦਾ ਬਾਂਦੀ ਹੋ ਰਹੀ ਸੀ ਜਿਸ ਕਰਕੇ ਸੂਰਜ ਦੀ ਰੌਸ਼ਨੀ ਵਿੱਚ ਧਰਤੀ ਮੋਤੀਆਂ ਦੀ ਤਰ੍ਹਾਂ ਚਮਕ ਰਹੀ ਸੀ।

ਇਕ ਪਿੰਡ ਦੇ ਬੱਸ ਸਟਾਪ ਤੇ ਜਾ ਕੇ ਬੱਸ ਰੁਕੀ ਤਾਂ ਬੱਸ ਵਿੱਚ ਇਕ ਸਾਦੀ ਪਰ ਖ਼ੂਬਸੂਰਤ ਨੌਜਵਾਨ ਲੜਕੀ ਚੜ੍ਹੀ। ਉਸ ਨੇ ਪਿਆਜ਼ੀ ਰੰਗ ਦਾ ਸੂਟ ਪਹਿਨਿਆ ਹੋਇਆ ਸੀ ਤੇ ਉਸ ਦੇ ਹੱਥ ਵਿੱਚ ਇਕ ਗੁਲਾਬੀ ਰੰਗ ਦੀ ਟੋਕਰੀ ਸੀ ਜਿਸ ਵਿੱਚ ਉਸ ਨੇ ਕੁੱਝ ਸਿਲਾਈ-ਕਢਾਈ ਦਾ ਸਮਾਨ ਰੱਖਿਆ ਹੋਇਆ ਸੀ। ਉਹ ਇੰਨੀ ਖ਼ੂਬਸੂਰਤ ਸੀ ਕਿ ਸੁਰੇਸ਼ ਉਸਨੂੰ ਦੇਖਦਾ ਹੀ ਰਹਿ ਗਿਆ। ਉਸ ਦੇ ਮਨ ਵਿੱਚ ਹਲਚਲ ਹੋਣੀ ਸ਼ੁਰੂ ਹੋ ਗਈ। ਉਹ ਇੱਕਦਮ ਉੱਠ ਖੜ੍ਹਾ ਹੋਇਆ ਤੇ ਉਸ ਨੇ ਉਸ ਲੜਕੀ ਨੂੰ ਆਪਣੀ ਸੀਟ 'ਤੇ ਬੈਠਣ ਲਈ ਕਿਹਾ। ਲੜਕੀ ਪਹਿਲਾਂ ਥੋੜ੍ਹੀ ਜਿਹੀ ਝਿਜਕੀ ਪਰ ਫਿਰ ਉਹ ਸੀਟ ਤੇ ਬੈਠ ਗਈ।

ਬੱਸ ਵਿੱਚ ਬੈਠੀਆਂ ਸਾਰੀਆਂ ਸਵਾਰੀਆਂ ਉਨਾਂ ਵੱਲ ਦੇਖ ਰਹੀਆਂ ਸਨ ਪਰ ਸੁਰੇਸ਼ ਡੂੰਘੇ ਖਿਆਲਾਂ ਵਿੱਚ ਡੁੱਬ ਗਿਆ, ਉਸ ਦੇ ਮਨ ਵਿੱਚ ਕਈ ਪ੍ਰਕਾਰ ਦੀਆਂ ਭਾਵਨਾਵਾਂ ਪੈਦਾ ਹੋਣ ਲੱਗ ਪਈਆਂ ਸਨ।

ਸੁਰੇਸ਼ ਨੇ ਲੜਕੀ ਦੇ ਮਨ ਵਿੱਚ ਆਪਣੀ ਜਗ੍ਹਾ ਬਣਾ ਲਈ ਸੀ। ਉਹ ਸੁਰੇਸ਼ ਨੂੰ ਬਹੁਤ ਚੰਗਾ ਸਮਝਣ ਲੱਗ ਪਈ ਸੀ। ਇੰਨੀ ਦੇਰ ਵਿੱਚ ਬੱਸ, ਬੱਸ-ਸਟੈਂਡ 'ਤੇ ਆ ਕੇ ਰੁਕ ਗਈ। ਬੱਸ ਵਿੱਚੋਂ ਸਾਰੀਆਂ ਸਵਾਰੀਆਂ ਹੌਲੀ ਹੌਲੀ ਕਰਕੇ ਉਤਰਨ ਲੱਗ ਪਈਆਂ। ਉਹ ਦੋਨੋਂ ਵੀ ਬੱਸ ਵਿਚੋਂ ਉਤਰ ਕੇ ਸੜਕ ਤੇ ਤੁਰਨ ਲੱਗ ਪਏ। ਕਾਲਜ ਦੇ ਮੋੜ ਦੇ ਨੇੜੇ ਆ ਕੇ ਸੁਰੇਸ਼ ਨੇ ਉਸ ਲੜਕੀ ਤੋਂ ਨਾਮ ਪੁੱਛਿਆ। "ਨੀਲਮ" ਲੜਕੀ ਨੇ ਬਿਨਾ ਕਿਸੇ ਝਿਜਕ ਦੇ ਆਪਣਾ ਨਾਮ ਦੱਸ ਦਿੱਤਾ। "ਤੁਸੀਂ ਕਿਸ ਕਾਲਜ ਵਿੱਚ ਪੜ੍ਹਦੇ ਹੋ?" ਸੁਰੇਸ਼ ਦਾ ਦੂਸਰਾ ਪ੍ਰਸ਼ਨ ਸੀ।

"ਜੀ ਕਿਸੀ ਕਾਲਜ ਵਿੱਚ ਨਹੀਂ। ਮੈ ਤਾਂ ਸਿਲਾਈ-ਕਢਾਈ ਦਾ ਡਿਪਲੋਮਾ ਕਰਦੀ ਹਾਂ।" ਪਹਿਲਾਂ ਵਰਗਾ ਹੀ ਸੰਖੇਪ ਜਿਹਾ ਉੱਤਰ ਸੀ ਉਸਦਾ।

ਘੜੀ ਤੇ ਨਜ਼ਰ ਪੈਂਦਿਆਂ ਹੀ ਸੁਰੇਸ਼ ਚੌਂਕ ਪਿਆ ਤੇ ਬੋਲਣ ਲੱਗਾ "ਜੀ ਮੁਆਫ ਕਰਨਾ ਮੈਂ ਜ਼ਰਾ ਜਲਦੀ ਵਿੱਚ ਹਾਂ।" ਕਹਿੰਦਾ ਹੋਇਆ ਸੁਰੇਸ਼ ਤੇਜ਼ੀ ਨਾਲ ਕਾਲਜ ਵੱਲ ਚੱਲਣ ਲੱਗ ਪਿਆ ਕਿਉਂਕਿ ਕਾਲਜ ਦਾ ਟਾਇਮ ਹੋ ਗਿਆ ਸੀ।

ਕੁੱਝ ਮਿੰਟਾਂ ਵਿੱਚ ਹੀ ਸੁਰੇਸ਼ ਆਪਣੇ ਕਾਲਜ ਪਹੁੰਚ ਗਿਆ। ਸੁਰੇਸ਼ ਨੇ ਆਪਣੇ ਮਨ ਅੰਦਰ ਇੱਕ ਅਜੀਬ ਜਿਹੀ ਹਲਚਲ ਮਹਿਸੂਸ ਕੀਤੀ ਅਤੇ ਉਹ ਉਥੇ ਹੀ ਪਾਰਕ ਦੇ ਕੋਨੇ ਵਿੱਚ ਬੈਠ ਗਿਆ। ਉਸ ਦੇ ਦੋਸਤ ਉਸ ਨੂੰ ਚੁੱਪ ਚਾਪ ਬੈਠਾ ਦੇਖ ਕੇ ਮਖੌਲ ਕਰਨ ਲੱਗ ਪਏ। ਪਰ ਸੁਰੇਸ਼ ਮੋਮ ਦੇ ਪੁਤਲੇ ਦੀ ਤਰ੍ਹਾਂ ਚੁੱਪ-ਚਾਪ ਬੈਠ ਗਿਆ।

ਉਸ ਦੇ ਮਨ ਵਿੱਚ ਨੀਲਮ ਬਾਰੇ ਕਈ ਪ੍ਰਕਾਰ ਦੀਆਂ ਭਾਵਨਾਵਾਂ ਪੈਦਾ ਹੋ ਰਹੀਆਂ ਸਨ। ਸੁਰੇਸ਼ ਆਪਣੇ ਦੋਸਤਾਂ ਮਿੱਤਰਾਂ ਨਾਲ ਕਾਲਜ ਵਿੱਚ ਚਲਾ ਗਿਆ। ਉਹ ਉਸ ਨੂੰ ਉਸੇ ਪ੍ਰਕਾਰ ਛੇੜਦੇ ਰਹੇ। ਇੰਨੀ ਦੇਰ ਵਿੱਚ ਘੰਟੀ ਵੱਜੀ ਤੇ ਸੁਰੇਸ਼ ਆਪਣੇ ਦੋਸਤਾਂ ਨਾਲ ਕਲਾਸ ਵਿੱਚ ਚਲਾ ਗਿਆ। ਅੱਜ ਸੁਰੇਸ਼ ਦਾ ਮਨ ਕਲਾਸ ਵਿੱਚ ਨਹੀਂ ਲੱਗ ਰਿਹਾ ਸੀ। ਜੋ ਕੁੱਝ ਵੀ ਪ੍ਰੋਫੈਸਰ ਨੇ ਕਲਾਸ ਨੂੰ ਪੜ੍ਹਾਇਆ ਉਸ ਦੀ ਸਮਝ ਵਿੱਚ ਇੱਕ ਸ਼ਬਦ ਵੀ ਨਾ ਆਇਆ। ਛੁੱਟੀ ਹੋਣ ਤੇ ਸੁਰੇਸ਼ ਘਰ-ਪਹੁੰਚ ਗਿਆ। ਕੁੱਝ ਵੀ ਖਾਧੇ ਪੀਤੇ ਬਿਨਾਂ ਉਹ ਕਮਰੇ ਵਿੱਚ ਚਲਾ ਗਿਆ। ਥੋੜ੍ਹੀ ਦੇਰ ਬਾਅਦ ਫਿਰ ਉਹ ਨੀਲਮ ਦੇ ਸੁਪਨਿਆਂ ਵਿੱਚ ਗੁਆਚ ਗਿਆ।

ਉਧਰ ਨੀਲਮ ਨੇ ਖਾਣਾ ਖਾਧਾ ਤੇ ਆਪਣੇ ਕਮਰੇ ਵਿੱਚ ਸੌਣ ਲਈ ਚਲੀ ਗਈ। ਅਚਾਨਕ ਉਸ ਨੂੰ ਵੀ ਸੁਰੇਸ਼ ਦੀ ਯਾਦ ਆਈ। ਸੁਰੇਸ਼ ਦੀ ਸ਼ਕਲ ਉਸ ਦੀਆਂ ਅੱਖਾਂ ਸਾਹਮਣੇ ਘੁੰਮਣ ਲੱਗ ਪਈ। ਉਹ ਵਿਚਾਰਾਂ ਦੇ ਸਾਗਰ ਵਿੱਚ ਗੋਤੇ ਲਗਾਉਣ ਲੱਗੀ। ਇਸ ਪ੍ਰਕਾਰ ਬੜੀ ਮੁਸ਼ਿਕਲ ਨਾਲ ਰਾਤ ਦੇ ਅਖੀਰਲੇ ਪਹਿਰ ਉਸ ਨੂੰ ਨੀਂਦ ਆਈ।

ਸਵੇਰੇ ਉੱਠ ਕੇ ਉਹ ਤਿਆਰ ਹੋਈ ਤੇ ਸਿਲਾਈ ਸੈਂਟਰ ਜਾਣ ਲਈ ਬੱਸ ਵਿੱਚ ਸਵਾਰ ਹੋਈ। ਸੁਰੇਸ਼ ਪਹਿਲਾਂ ਹੀ ਬੱਸ ਵਿੱਚ ਸਵਾਰ ਸੀ। ਦੋਨਾਂ ਦਾ ਮੇਲ ਫਿਰ ਬੱਸ ਵਿੱਚ ਹੀ ਹੋ ਗਿਆ। ਸੁਰੇਸ਼ ਸਾਈਕਲ ਛੱਡਕੇ ਹਰ ਰੋਜ਼ ਬੱਸ ਵਿੱਚ ਜਾਣ ਲੱਗ ਪਿਆ ਸੀ। ਇਹ ਮਿਲਣ ਹਰ ਰੋਜ਼ ਦਾ ਹਿੱਸਾ ਬਣ ਗਿਆ। ਦੋਹਾਂ ਦਾ ਪਿਆਰ ਵਧਦਾ ਗਿਆ ਤੇ ਉਹ ਇੱਕ ਦੂਸਰੇ ਦੇ ਨੇੜੇ ਆਉਣ ਲੱਗ ਪਏ। ਨੀਲਮ ਸੁਰੇਸ਼ ਦੇ ਦਿਲ ਦੀਆਂ ਗਹਿਰਾਈਆਂ ਤੱਕ ਉੱਤਰ ਚੁੱਕੀ ਸੀ। ਸੁਰੇਸ਼ ਨੇ ਆਪਣੇ ਮਨ ਦੀ ਗੱਲ ਕਈ ਵਾਰ ਨੀਲਮ ਨੂੰ ਕਹਿਣ ਦੀ ਕੋਸ਼ਿਸ਼ ਕੀਤੀ ਪਰ ਨੀਲਮ ਦੇ ਸਾਹਮਣੇ ਜਾਂਦਿਆਂ ਹੀ ਹਿੰਮਤ ਉਸਦਾ ਸਾਥ ਨਾ ਦਿੰਦੀ।

ਨੀਲਮ ਦੀ ਮਿੱਤਰਤਾ ਦੇ ਕਾਰਨ ਸੁਰੇਸ਼ ਸਾਰੇ ਕਾਲਜ ਵਿੱਚ ਬਦਨਾਮ ਹੋ ਚੁੱਕਾ ਸੀ। ਸੁਰੇਸ਼ ਦਾ ਮਨ ਦੁਬਿਧਾ ਵਿੱਚ ਫਸਿਆ ਹੋਇਆ ਸੀ। ਇੱਕ ਪਾਸੇ ਤਾਂ ਉਸ ਦੀ ਦੋਸਤੀ ਦਾ ਜਹਾਜ਼ ਕਿਨਾਰੇ ਲੱਗਣ ਵਾਲਾ ਹੀ ਸੀ ਪਰ ਦੂਜੇ ਪਾਸੇ ਬਦਨਾਮੀ ਦੀਆਂ ਲਹਿਰਾਂ ਉਸ ਜਹਾਜ਼ ਨੂੰ ਰੋਕਣ ਦਾ ਪੂਰਾ ਯਤਨ ਕਰ ਰਹੀਆਂ ਸਨ। ਸੁਰੇਸ਼ ਦੇ ਦੋਸਤ ਉਨ੍ਹਾਂ ਦੇ ਨਜ਼ਦੀਕੀ ਸਬੰਧਾਂ ਤੋਂ ਚਿੜਨ ਲੱਗ ਪਏ ਸਨ। ਅਤੇ ਉਸ ਦੇ ਦੋ ਮਿੱਤਰਾਂ ਨੇ ਨੀਲਮ ਨਾਲ ਛੇੜ ਛਾੜ ਕਰਨ ਦੀ ਕੋਸ਼ਿਸ਼ ਕੀਤੀ ਸੀ ਜਿਸ ਤੇ ਨੀਲਮ ਨੇ ਉਨ੍ਹਾਂ ਨੂੰ ਬਹੁਤ ਬੇਇੱਜ਼ਤ ਕੀਤਾ ਸੀ।

ਅੱਜ ਰਾਖੀ ਦਾ ਦਿਨ ਸੀ। ਛੁੱਟੀ ਹੁੰਦੇ ਹੀ ਨੀਲਮ ਨੇ ਆਪਣਾ ਸਮਾਨ ਆਪਣੀ ਗੁਲਾਬੀ ਟੋਕਰੀ ਵਿੱਚ ਪਾਇਆ ਤੇ ਬੱਸ ਸਟੈਂਡ ਵੱਲ ਚੱਲ ਪਈ। ਉਸ ਨੂੰ ਪੂਰੀ ਉਮੀਦ ਸੀ ਕਿ ਸੁਰੇਸ਼ ਉਸ ਨੂੰ ਜ਼ਰੂਰ ਮਿਲੇਗਾ। ਉਹ ਅਜੇ ਥੋੜ੍ਹੀ ਦੂਰ ਹੀ ਗਈ ਸੀ ਕਿ ਰਸਤੇ ਵਿੱਚ ਹੀ ਉਸ ਨੂੰ ਸੁਰੇਸ਼ ਮਿਲ ਗਿਆ। ਨੀਲਮ ਦੀ ਖੁਸ਼ੀ ਦੀ ਹੱਦ ਨਾ ਰਹੀ। ਨੀਲਮ ਨੇ ਆਪਣੀ ਗੁਲਾਬੀ ਰੰਗ ਦੀ ਟੋਕਰੀ ਵਿੱਚੋਂ ਇੱਕ ਸੁਨਹਿਰੀ ਰੰਗ ਦਾ ਛੋਟਾ ਜਿਹਾ ਡੱਬਾ ਕੱਢਿਆ। ਉਸ ਡੱਬੇ ਵਿੱਚੋਂ ਇੱਕ ਸੁੰਦਰ ਰੱਖੜੀ ਕੱਢੀ ਤੇ ਸੁਰੇਸ਼ ਵੱਲ ਵਧਣ ਲੱਗੀ। ਨੀਲਮ ਦੇ ਹੱਥ ਵਿੱਚ ਰੱਖੜੀ ਦੇਖ ਕੇ ਸੁਰੇਸ਼ ਹੈਰਾਨ ਜਿਹਾ ਰਹਿ ਗਿਆ। ਉਹ ਇਸਦਾ ਭਾਵ ਨਾ ਸਮਝ ਸਕਿਆ। ਪਰ ਸੁਰੇਸ਼ ਦੇ ਕੁੱਝ ਬੋਲਣ ਤੋਂ ਪਹਿਲਾਂ ਹੀ ਨੀਲਮ ਨੇ ਬੋਲਣਾ ਸ਼ੁਰੂ ਕਰ ਦਿੱਤਾ। "ਵੀਰ ਜੀ ਅੱਜ ਰੱਖੜੀ ਦਾ ਤਿਉਹਾਰ ਹੈ। ਮੇਰਾ ਵੀ ਇੱਕ ਭਰਾ ਸੀ ਜਿਹੜਾ ਕਿ ਸ਼ਕਲ ਅਤੇ ਸੂਰਤ ਪੱਖੋਂ ਬਿਲਕੁਲ ਤੁਹਾਡੇ ਵਰਗਾ ਸੀ ਪਰ ਉਹ ਕਾਰਗਿਲ ਦੀ ਲੜਾਈ ਵਿੱਚ ਸ਼ਹੀਦ ਹੋ ਗਿਆ ਸੀ। ਜਿਸ ਦਿਨ ਤੋਂ ਮੈਂ ਤੁਹਾਨੂੰ ਪਹਿਲੀ ਵਾਰੀ ਬੱਸ ਵਿੱਚ ਦੇਖਿਆ ਸੀ ਉਸੀ ਦਿਨ ਤੋਂ ਮੈਂ ਤੁਹਾਨੂੰ ਆਪਣਾ ਭਰਾ ਸਮਝ ਲਿਆ ਸੀ।

ਕੀ ਆਪਣੀ ਭੈਣ ਨੂੰ ਭਰਾ ਦੇ ਪਿਆਰ ਤੋਂ ਵੰਚਿਤ ਰੱਖੋਗੇ? ਅੱਜ ਮੈਨੂੰ ਆਪਣਾ ਖੋਇਆ ਹੋਇਆ ਭਰਾ ਮਿਲ ਜਾਵੇਗਾ।" ਨੀਲਮ ਦਾ ਮਨ ਭਰ ਆਇਆ ਤੇ ਉਸ ਦੀਆਂ ਅੱਖਾਂ ਹੰਝੂ ਨਿਕਲਣ ਕਾਰਨ ਨਮ ਹੋ ਗਈਆਂ ਸਨ।

ਨੀਲਮ ਦੇ ਇਹ ਸ਼ਬਦ ਸੁਣ ਕੇ ਸੁਰੇਸ਼ ਦੀਆਂ ਅੱਖਾਂ ਵਿੱਚ ਵੀ ਪਾਣੀ ਆ ਗਿਆ ਤੇ ਉਹ ਭਰੇ ਗਲੇ ਨਾਲ ਬੋਲਣ ਲੱਗਾ, "ਨੀਲਮ ਭੈਣ ! ਮੈਨੂੰ ਮੁਆਫ ਕਰ ਦੇ ਣਾ ਮੈਂ ਤੁਹਾਨੂੰ ਗਲਤ ਸਮਝ ਰਿਹਾ ਸੀ।" ਸੁਰੇਸ਼ ਨੇ ਆਪਣਾ ਹੱਥ ਨੀਲਮ ਵੱਲ ਵਧਾ ਦਿੱਤਾ। ਨੀਲਮ ਨੇ ਬੜੇ ਪਿਆਰ ਅਤੇ ਚਾਅ ਨਾਲ ਸੁਰੇਸ਼ ਦੇ ਹੱਥ 'ਤੇ ਰੱਖੜੀ ਬੰਨ੍ਹੀ ਅਤੇ ਦੋਨੋਂ ਭੈਣ ਭਰਾ ਬੱਸ ਸਟੈਂਡ ਚੱਲ ਪਏ।

93161-33498, 84379-97189

## ਰਚਨਾਵਾਂ ਭੇਜਣ ਵੇਲੇ ਧਿਆਨ ਦਿਓ

ਵੇਖਣ ਵਿੱਚ ਆਇਆ ਹੈ ਕਿ ਜੋ ਰਚਨਾਵਾਂ ਭੇਜੀਆਂ ਜਾਂਦੀਆਂ ਹਨ, ਉਨ੍ਹਾਂ ਵਿੱਚ ਲਗਾਂ, ਮਾਤਰਾਂ ਸਮੇਤ ਕਈ ਸ਼ਬਦਾਂ ਦੀਆਂ ਵੀ ਗਲਤੀਆਂ ਹੁੰਦੀਆਂ ਹਨ। ਸੋ ਬੇਨਤੀ ਹੈ ਕਿ ਰਚਨਾਵਾਂ ਭੇਜਣ ਤੋਂ ਪਹਿਲਾਂ ਚੰਗੀ ਤਰ੍ਹਾਂ ਗਲਤੀਆਂ ਠੀਕ ਕੀਤੀਆਂ ਜਾਣ, ਖਾਸ ਕਰਕੇ ਗੁਰਬਾਣੀ ਦੇ ਸ਼ਬਦਾਂ ਦਾ ਉਚੇਚਾ ਖਿਆਲ ਰੱਖਿਆ ਜਾਵੇ। ਗੁਰਬਾਣੀ ਦੇ ਸ਼ਬਦ ਨਾਲ ਅੰਗ ਲਿਖਿਆ ਜਾਵੇ।

# ਸਿੱਖੀ

*ਜਸਵੰਤ ਸਿੰਘ ਨਾਵਲਿਸਟ*

ਸਿੱਖੀ ਇੱਕ ਪ੍ਰਤਿਗਿਆ ਵਾਲਾ ਸਿਧਾਂਤ ਹੈ। ਸਿੱਖੀ ਜ਼ਿੰਦਗੀ ਦਾ ਇੱਕ ਮੂਲ ਪਹਿਰਾਵਾ ਤੇ ਸਭਿਆਚਾਰ ਹੈ। ਸਿੱਖੀ ਗੁਰੂ ਦੀ ਮਾਰਫਤ ਕੁਦਰਤ ਵਲੋਂ ਸਾਨੂੰ ਵਰਦਾਨ ਹੋ ਕੇ ਮਿਲੀ ਹੈ। ਸਿੱਖੀ ਮਨੁੱਖਤਾ ਲਈ ਹਰ ਔਖੀ ਬਲਾ ਹੈ। ਛੁਟਕਾਰੇ ਦੀ ਢਾਲ ਤੇ ਸ਼ਸਤਰ ਹੈ। ਸਿੱਖ ਜ਼ਿੰਦਗੀ ਨੂੰ ਪਾਲਣ ਤੇ ਉਸਾਰਨਹਾਰ ਹੈ, ਸਿੱਖੀ ਵਰਾਂ ਦੀ ਦਾਤੀ ਹੈ, ਸਿੱਖੀ ਗਿਆਨ ਵੀ ਹੈ, ਵਿਗਿਆਨ ਵੀ ਹੈ, ਇਹ ਕੁਦਰਤ ਨਾਲ ਸਾਂਝ ਪਾ ਕੇ ਕਿਰਤ ਕਰਦੀ ਹੈ ਤੇ ਪ੍ਰਾਪਤੀ ਦੇ ਬੋਹਲ ਵੀ ਉਸਾਰਦੀ ਹੈ, ਢਿੱਡ ਤੇ ਮਨ ਦੀਆਂ ਭੁੱਖਾਂ ਦੂਰ ਕਰਦੀ ਹੈ। ਨੌਜਵਾਨ ਸਿੰਘੋ ! ਸਿੱਖੀ ਤੁਹਾਨੂੰ ਗੁਰੂ ਵਲੋਂ ਸੱਜਰੀ ਕਰਾਮਾਤ ਵਾਂਙ ਬਖਸ਼ਿਸ ਵਜੋਂ ਮਿਲੀ ਹੈ, ਇਹ ਅਜ਼ਾਦ ਜਾਨਦਾਰ ਤੇ ਇਮਾਨਦਾਰ ਜਿਊਣਾ ਸਿਖਾਉਂਦੀ ਹੈ। ਅਹਿਸਾਸ ਕਰੋ, ਸਿੱਖੀ ਹੈ। ਹਰ ਪ੍ਰਕਾਰ ਦੀ ਬਿਮਾਰੀ ਨੂੰ ਪਿਛਾੜਕੇ ਸਰੀਰ ਨੂੰ ਕੁੰਦਨ ਬਣਾਉਂਦੀ ਹੈ। ਸਿੱਖੀ ਜ਼ਿੰਦਗੀ ਦਾ ਸਰਬਹਾਰਾ ਹੈ, ਇਹ ਘਲੂਘਾਰਿਆਂ ਵਿੱਚ ਲਹੂ ਨਾਲ ਨਹਾਉਂਦੀ ਮਨੁੱਖਤਾ ਦੀ ਪੱਕੀ ਸੇਵਾਦਾਰਨੀ ਬਣੀ ਰਹੀ ਹੈ। ਇਹ ਸਾਡੇ ਗੁਰੂਆਂ ਤੇ ਸ਼ਹੀਦ ਪੁਰਖਿਆਂ ਦੀ ਕਮਾਈ ਹੋਈ ਵਿਰਾਸਤ ਹੈ। ਇਹਦਾ ਇਤਿਹਾਸ ਲਹੂ ਦੀ ਅੱਗ ਨੇ ਲਿਖਿਆ ਹੈ। ਸਿੰਘੋ ! ਤੁਸੀਂ ਮਾਣ ਤੇ ਗਰਵ ਕਰ ਸਕਦੇ ਹੋ ਕਿ ਸਾਰਾ ਪਰਿਵਾਰ, ਤੁਹਾਡੇ ਸਿਰ ਉਤੋਂ ਕੁਰਬਾਨ ਕਰ ਦੇਣ ਵਾਲੇ ਗੁਰੂ ਦੇ ਸਿੱਖ ਹੋ। ਧਨ ਦੌਲਤ ਨਸ਼ਟ ਹੋ ਜਾਣ ਵਾਲੀ ਅਮੀਰੀ ਹੈ, ਗੁਰੂਆਂ ਤੇ ਸ਼ਹੀਦ ਪੁਰਖਿਆਂ ਸਾਡੇ ਲਈ ਸਿਧਾਂਤਕ ਬਾਣੀ ਰਚ ਕੇ, ਆਪਣੇ ਸਿਦਕ ਦੀਆਂ ਕੁਰਬਾਨੀਆਂ ਦੇ ਕੇ ਅਜਿਹੀ ਅਮਰ ਅਮੀਰੀ ਪੈਦਾ ਕਰ ਦਿੱਤੀ ਹੈ, ਜਿਹੜੀ ਵੱਧ ਤਾਂ ਸਕਦੀ ਹੈ, ਘੱਟ ਕਦੇ ਵੀ ਨਹੀਂ ਸਕਦੀ। ਇਸ ਅਮੀਰੀ ਨੂੰ ਸਾਂਭਣਾ ਤੇ ਵਧਾਉਣਾ ਸਾਡੇ ਫ਼ਰਜ਼ਾਂ ਤੇ ਸਿਧਾਂਤਾਂ ਦੇ




*ਬਲਜੀਤ ਸਿੰਘ ਢਿਡਿਆਂਵਾਲਾ*

ਡਾਕਟਰੀ ਦੀ ਪੜ੍ਹਾਈ ਮੁਕੰਮਲ ਕਰਕੇ ਸ਼ਹਿਰ ਦੇ ਹਸਪਤਾਲ ਵਿੱਚ ਨੌਕਰੀ ਕੀ ਮਿਲੀ ਡਾਕਟਰ ਸਾਹਿਬ ਸ਼ਹਿਰ ਵਿੱਚ ਹੀ ਰਚ ਮਿਚ ਗਏ। ਹਸਪਤਾਲ ਦੀ ਡਿਊਟੀ ਕਰਦਿਆਂ ਕਰਦਿਆਂ ਪਤਾ ਹੀ ਨਾ ਲੱਗਿਆ, ਜਦੋਂ ਡਾਕਟਰ ਸਾਹਿਬ ਹਸਪਤਾਲ ਵਿੱਚ ਹੀ ਕੰਮ ਕਰਦੀ ਨਰਸ ਨਾਲ ਅੱਖਾਂ ਚਾਰ ਕਰ ਬੈਠੇ। ਮਾਪਿਆਂ ਨੂੰ ਭਿਣਕ ਪਈ....ਉਨ੍ਹਾਂ ਨੇ ਸੋਚਿਆ ਕਿ ਕਿਤੇ ਮੁੰਡਾ ਹੱਥੋਂ ਈ ਨਾ ਜਾਂਦਾ ਰਹੇ, ਇਹਦਾ ਵਿਆਹ ਕਰ ਦੇਈਏ। ਡਾਕਟਰ ਸਾਹਿਬ ਨਾਲ ਗੱਲ ਕੀਤੀ ਉਨ੍ਹਾਂ ਦੋ ਟੁੱਕ ਗੱਲ ਮੁਕਾ ਦਿੱਤੀ ਕਿ ਸ਼ਾਦੀ ਹੋਵੇਗੀ ਤਾਂ ਓਸੇ ਕੁੜੀ ਨਾਲ ਨਹੀਂ ਤਾਂ ਨਹੀਂ.....ਬਸ...ਗੱਲ ਖਤਮ। ਰਿਸ਼ਤੇਦਾਰਾਂ ਅਤੇ ਯਾਰਾਂ ਦੋਸਤਾਂ ਦੀ ਦਖਲ-ਅੰਦਾਜ਼ੀ ਨਾਲ ਵਿਆਹ ਵੀ ਡਾਕਟਰ ਦੀ ਮਰਜ਼ੀ ਨਾਲ ਹੋ ਗਿਆ।

ਮੈਂ ਰੈਗੂਲਰ ਚੈਕ-ਅੱਪ ਲਈ ਅਕਸਰ ਉਸੇ ਡਾਕਟਰ ਕੋਲ ਜਾਂਦਾ ਹੁੰਦਾ ਸਾਂ ਅਤੇ ਮੇਰਾ ਅਤੇ ਡਾਕਟਰ ਸਾਹਿਬ ਦਾ ਦੋਸਤੀ ਦਾ ਗੂੜ੍ਹਾ ਜਿਹਾ ਰਿਸ਼ਤਾ ਬਣ ਚੁੱਕਾ ਸੀ। ਮੈਨੂੰ ਡਾਕਟਰ ਦੇ ਵਿਆਹ ਦਾ ਪਤਾ ਲੱਗਾ...ਮੈਂ ਸੋਚਿਆ ਚਲੋ ਚੈਕ-ਅੱਪ ਕਰਵਾਉਣ ਦੇ ਬਹਾਨੇ ਡਾਕਟਰ ਸਾਹਿਬ ਨੂੰ ਵਧਾਈ ਵੀ ਦੇ ਆਵਾਂਗੇ। ਮੁਬਾਰਕਾਂ ਦੇਣ ਅਤੇ ਦੁਆ ਸਲਾਮ ਤੋਂ ਬਾਅਦ ਮੈਂ ਸੁਭਾਵਕ ਹੀ ਡਾਕਟਰ ਨੂੰ ਪੁੱਛ ਲਿਆ ਕਿ ਹੋਰ ਡਾਕਟਰ ਸਾਹਿਬ ਕਿਵੇਂ ਚੱਲ ਰਹੀ ਹੈ ਸ਼ਾਦੀ-ਸ਼ੁਦਾ ਜ਼ਿੰਦਗੀ...ਉਹ ਵੀ ਇੱਕੋ ਹਸਪਤਾਲ ਵਿੱਚ? ਡਾਕਟਰ ਮੇਰਾ ਬਲੱਡ ਪਰੈਸ਼ਰ ਚੈੱਕ ਕਰਦੇ ਕਰਦੇ ਕਹਿਣ ਲੱਗਾ ਯਾਰ ਬਾਕੀ ਤਾਂ ਸਭ ਠੀਕ ਐ ਪਰ ਡਿਊਟੀ ਕਰਦੇ ਕਰਦੇ ਆਪਣੀ ਹੀ ਘਰ ਵਾਲੀ ਨੂੰ ਸਿਸਟਰ ਕਹਿਣਾ ਬੜਾ ਅਜੀਬ ਜਿਹਾ ਲੱਗਦੈ।

ਮੈਂ ਕਿਹਾ ਡਾਕਟਰਾ ਤੂੰ ਵੀ ਖਾ ਗਿਐਂ ਪੁੱਠਾ ਗੇੜਾ।

9888515261

---- 0 ----

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਂਕੇ

ਪ੍ਰੋ: ਜਸਵੰਤ ਸਿੰਘ ਕੈਲਵੀ

### ❀ ਮਹਾਨ ਨੇਤਾ ❀

ਮੇਰਾ ਦੇਸ਼ ਮਹਾਨ, ਮਹਾਨ ਨੇਤਾ,
ਜਿਹੜੇ ਖ਼ੱਫਣਾਂ ਵਿੱਚੋਂ ਕਮਾਈ ਕਰਦੇ।
ਟੰਗਾਂ ਖਿੱਚਦੇ ਤੇ ਜੁੰਡੇ ਪੁੱਟਦੇ ਨੇ,
ਸੰਸਦ ਵਿੱਚ ਨੇ ਪਿੱਟ ਪਿਟਾਈ ਕਰਦੇ।
ਭ੍ਰਿਸ਼ਟਾਚਾਰ ਦੇ ਖ਼ੂਹ ਵਿੱਚ ਖ਼ੁਦ ਡਿੱਗੇ,
ਵੇਖੋ ! ਸਾਡੀ ਇਹ ਰਾਹਨੁਮਾਈ ਕਰਦੇ !!
ਜਨਤਾ ਨਾਲ ਹਨ ਇਉਂ ਪਿਆਰ ਕਰਦੇ,
ਜਿਵੇਂ ਬੱਕਰੇ ਨਾਲ ਕਸਾਈ ਕਰਦੇ !

---- 0 ----

### ❀ ਯੋਗਤਾ ❀

ਰਖ਼ਸ਼ਾ ਮੰਤਰੀ ਓਸ ਨੂੰ ਥਾਪਦੇ ਨੇ,
ਜਿਹੜਾ ਦੋਸਤੋ ਰਿਕਸ਼ਾ ਚਲਾਉਣ ਜੋਗਾ।
ਸਿਹਤ ਮੰਤਰੀ ਉਹਨੂੰ ਬਣਾ ਦੇਂਦੇ,
ਉੱਚੀ ਹੇਕ ਲਾ ਕੇ ਜਿਹੜਾ ਗਾਉਣ ਜੋਗਾ।
ਉਹਨੇ ਦੇਸ਼ ਦਾ ਭਲਾ ਕੀ ਭਲਾ ਕਰਨੈਂ,
ਧੜੀ ਅੰਨ ਖਾ ਕੇ ਜਿਹੜਾ ਸੌਣ ਜੋਗਾ ?
ਜਿਹੜੇ ਵਿੱਚ ਅਖ਼ਬਾਰਾਂ ਬਿਆਨ ਛਪਦੇ,
ਕੀ ਉਹਨਾਂ 'ਚੋਂ ਕੱਢਣ ਤੇ ਪਾਉਣ ਜੋਗਾ ?

---- 0 ----

### ❀ ਚੋਣ ਜੰਗ ❀

ਘੜੀ ਘੜੀ ਹੁਣ ਨੇਤਾ ਇਹ ਸੋਚਦੇ ਨੇ,
ਕਿਸਮਤ ਆਪਣੀ ਕਿਸ ਤਰ੍ਹਾਂ ਘੜੀ ਜਾਵੇ ?
ਚੋਣ ਜੰਗ ਹੈ ਸਿਰ ਤੇ ਆਣ ਢੁੱਕੀ,
ਕਿਵੇਂ ਸਫਲਤਾ ਨਾਲ, ਇਹ ਲੜੀ ਜਾਵੇ ?
ਆਪੋਜ਼ੀਸ਼ਨ ਨਾ ਮੋਰਚਾ ਮਾਰ ਜਾਏ,
ਨਬਜ਼ ਜਨਤਾ ਦੀ ਕਿਸ ਤਰ੍ਹਾਂ ਫੜੀ ਜਾਵੇ ?
ਡੂੰਘੇ ਪਾਣੀਆਂ ਵਿੱਚ ਜੋ ਤੈਰਦੀ ਏ,
ਮੱਛੀ 'ਕੈਲਵੀ' ਕਿਸ ਤਰ੍ਹਾਂ ਫੜੀ ਜਾਵੇ ?

---- 0 ----

### ❀ ਕੀਹਨੂੰ ਵੋਟ ਪਾਵਾਂ ? ❀

ਇਹ ਦੁਨੀਆ ਨਾ ਸੱਚ ਸਹਾਰਦੀ ਏ,
ਤਾਂ ਵੀ ਮੈਂ ਨਾ ਝੂਠ ਦਾ ਖੋਟ ਪਾਵਾਂ।
ਚੋਣਾਂ ਲੜਨ ਵਾਲੇ ਬੜਾ ਤੰਗ ਕਰਦੇ,
ਰੱਬਾ ! ਮੇਰਿਆ ! ਕਿਸ ਤਰ੍ਹਾਂ ਛੋਟ ਪਾਵਾਂ?
ਤੇਰੇ ਦਰ ਤੇ ਆ ਕੇ ਨੱਕ ਰਗੜਾਂ,
ਤੇਰੀ ਗੋਲਕ ਵਿੱਚ ਸੌ ਦਾ ਨੋਟ ਪਾਵਾਂ।
ਮੇਰੇ ਵਾਹਿਗੁਰੂ ! ਏਨਾ ਹੀ ਦੱਸ ਜਾ ਤੂੰ,
ਕਿਹੜਾ ਚੋਰ ਚੰਗਾ ! ਕੀਹਨੂੰ ਵੋਟ ਪਾਵਾਂ ?

---- 0 ----

### ❀ ਨੇਤਾ ਤੇ ਨਾਅਰਾ ❀

ਭੁੱਖ, ਨੰਗ, ਗਰੀਬੀ ਮਹਿੰਗਾਈ ਵਾਲਾ,
ਸਾਡੇ ਸਿਰਾਂ ਤੇ ਚੱਲਦਾ ਨਿੱਤ ਆਰਾ।
ਮਾਸ ਚੂੰਡਿਆ ਕਾਵਾਂ ਨੇ ਪਿੰਡਿਆਂ ਤੋਂ,
ਲਹੂ ਪੀ ਲਿਆ ਜੋਕਾਂ ਨੇ ਵੇਖ ਸਾਰਾ।
ਭੁੱਖ ਲੀਡਰੀ ਦੀ ਹਰ ਥਾਂ ਚਮਕਦੀ ਏ,
ਭਾਵੇਂ ਮੰਦਰ ਤੇ ਭਾਵੇਂ ਹੈ ਗੁਰਦੁਆਰਾ।
ਕੁਰਸੀ ਨੇਤਾ ਦੀ ਜਦੋਂ ਵੀ ਖਿਸਕਦੀ ਏ,
ਲਾਵੇ 'ਕੈਲਵੀ' ਓਦੋਂ ਉਹ ਗਰਮ ਨਾਅਰਾ।

---- 0 ----

9878381474

ਬਾਲ-ਸਾਹਿਤ

## ਹੁੰਦਾ ਅਸਰ ਹੈ ਵੱਧ

*ਲਾਲ ਸਿੰਘ ਲਾਲੀ*

ਹੁੰਦੇ ਨੀਮ ਜੋ ਹਕੀਮ, ਦੱਸੀ ਜਾਂਦੇ ਨੇ ਸਕੀਮ।
ਜਿੱਡਾ ਰੱਬ ਨੇ ਹੈ ਦਿੱਤਾ, ਵਧੇ ਉਸਤੋਂ ਨਾ ਕੱਦ।
ਬੋਲੋ ਜਿੰਨਾ ਤੁਸੀਂ ਘੱਟ, ਹੁੰਦਾ ਅਸਰ ਹੈ ਵੱਧ।

ਕਰੋ ਮਾੜੇ ਦੀ ਮਦਦ, ਘੁੱਟੋ ਉਸਦੀ ਨਾ ਸੰਘੀ।
ਦੇਵੋ ਨਿੱਕੀ ਜਿਹੀ ਦਲੀਲ, ਲੱਗੇ ਸੱਭ ਨੂੰ ਜੋ ਚੰਗੀ।
ਐਵੇਂ ਕਿਸੇ ਤੇ ਅਹਿਸਾਨਾਂ ਦਾ ਨਾ ਬੋਝ ਦੇਵੋ ਲੱਦ।
ਬੋਲੋ ਜਿੰਨਾ ਤੁਸੀਂ ਘੱਟ ......................।

ਕਰੋਂ ਦੇਹੀ ਦਾ ਗੁਮਾਨ, ਇਹਨੇ ਨਾਲ ਨਹੀਂ ਜਾਣਾ।
ਜੋ ਹੈ ਲੇਖਾਂ ਵਿੱਚ ਤੇਰੇ, ਬੱਸ ਉਨਾ ਹੀ ਖਾਣਾ।
ਨਾ ਕਰੋ ਕਿਸੇ ਨੂੰ ਜ਼ਲੀਲ, ਚਾਰ ਬੰਦਿਆਂ 'ਚ ਸੱਦ।
ਬੋਲੋ ਜਿੰਨਾ ਤੁਸੀਂ ਘੱਟ ......................।

ਰੱਬ ਕਰਦਾ ਨੀ ਧੱਕਾ, ਅਸੀਂ ਆਪ ਬੀਜੇ ਕੰਡੇ।
ਜਾਣਾ ਸਾਰਿਆਂ ਨੇ ਏਥੋਂ, ਗੱਡੇ ਕਿਸੇ ਦੇ ਨਹੀਂ ਝੰਡੇ।
ਰਵੋ ਦਾਇਰੇ ਵਿੱਚ ਤੁਸੀਂ, ਟੱਪੋ ਆਪਣੀ ਨਾ ਹੱਦ।
ਬੋਲੋ ਜਿੰਨਾ ਤੁਸੀਂ ਘੱਟ ......................।

ਉੱਚਾ ਬੋਲ ਕੇ ਨੀ 'ਲਾਲੀ', ਹੁੰਦਾ ਇਹੇ ਜੱਗ ਜਿੱਤ।
ਦੂਜਾ ਕਰੇਗਾ ਜ਼ਰੂਰ, ਕਰੋ ਜਿੰਨਾ ਤੁਸੀਂ ਹਿੱਤ।
ਪੂਰਾ ਮਿਲਦਾ ਪਿਆਰ, ਭਾਵੇਂ ਦੇਵੋ ਉਹਤੋਂ ਅੱਧ।
ਬੋਲੋ ਜਿੰਨਾ ਤੁਸੀਂ ਘੱਟ ......................।

99146-10083

----- 0 -----

## ਮੋਰ

*ਲਾਲ ਸਿੰਘ ਲਾਲੀ*

ਵੇਖੀ ਛਾਈ, ਜੋ ਘਟਾ ਘਨਘੋਰ।
ਆਇਆ ਸਾਡੇ ਕੋਠੇ ਉੱਤੇ ਮੋਰ।
ਸਿਰ ਕਲਗੀ ਤੇ ਸੋਹਣੇ ਖੰਭ,
ਉਹ ਤੁਰੇ ਬੜੀ ਸੋਹਣੀ ਤੋਰ।
ਬੱਚੇ ਰੌਲਾ ਪਾਉਣ ਉੱਚੀ ਉੱਚੀ,
ਸੀ ਸਾਨੂੰ ਬੜੀ ਚੜ੍ਹੀ ਹੋਈ ਲੋਰ।
ਕਾਲੇ ਬੱਦਲ ਜਦੋਂ ਵੀ ਗੱਜਣ,
ਪਾਵੇ ਉਹ ਤਾਂ ਬੜਾ ਹੀ ਸ਼ੋਰ।
ਪੈਲਾਂ ਪਾਉਣ ਲੱਗੇ ਖੁਸ਼ੀ ਵਿੱਚ,
ਜਦੋਂ ਆਇਆ ਮੋਰ ਇਕ ਹੋਰ।
ਇਹ ਬੜਾ ਸੋਹਣਾ ਤੇ ਸੁਨੱਖਾ।
ਨਹੀਂ ਕੋਈ ਇਹਦੇ ਜਿਹਾ ਹੋਰ।
ਵੇਖ ਸਾਡੇ ਨਿਕਲ ਗਏ ਹੰਝੂ,
ਵਿਚਾਰਾ ਵਿੱਚ ਫਸ ਗਿਆ ਡੋਰ।
'ਲਾਲੀ' ਗਿਆ ਭੱਜ ਕੇ ਛਡਾਉਣ,
ਹੈ ਬੜਾ ਉਹ ਦਾ ਦਿਲ ਕਮਜ਼ੋਰ।

99146-10083

----- 0 -----

## ਮਸਲਾ ਬੱਚਿਆਂ ਦਾ

*ਜਰਨੈਲ ਸਿੰਘ ਹਸਨਪੁਰੀ*

ਮੰਮੀ ਲੱਗੇ ਮੈਨੂੰ ਬੜਾ ਬਸਤੇ ਦਾ ਭਾਰ,
ਸੋਚਦੀ ਨਾ ਕੁੱਝ, ਸਾਡੇ ਬਾਰੇ ਸਰਕਾਰ।
ਆਵੇ ਨਾ ਸਮਝ, ਬੈਠ ਬੜਾ ਸੋਚਦੇ ਹਾਂ,
ਅੱਧੀ ਛੁੱਟੀ ਵੇਲੇ, ਅਸੀਂ ਸਾਰੇ ਰਲ ਮਿਲ ਯਾਰ।
ਆਖਦੇ ਨੇ ਸਾਨੂੰ ਸਾਰੇ, ਦੇਸ਼ ਦਾ ਭਵਿੱਖ,
ਪੁੱਛਦਾ ਨੀ ਕੋਈ, ਸਾਡੀ ਕਾਹਤੋਂ ਫੇਰ ਸਾਰ।
ਉੱਚੀ ਉੱਚੀ ਆਖਦੇ, ਸਰਮਾਇਆ ਸਾਡਾ,
ਸਾਡੇ ਭਲੇ ਲਈ ਸੁੱਟ ਦਿੰਦੇ ਹਥਿਆਰ।
ਕਾਗਜ਼ੀ ਸਕੀਮਾਂ, ਰਹਿਣ ਕਾਗਜ਼ਾਂ ਦੇ ਵਿੱਚ,
ਪੜ੍ਹ ਲਿਖ ਬਣ ਕੁਝ ਲਾਈਏ, ਮਾਪਿਆਂ ਦਾ ਲਾਹੀਏ ਭਾਰ।
ਨਾ ਮਿਲੇ ਰੁਜ਼ਗਾਰ, ਖਾਈਏ ਅਸੀਂ ਧੱਕੇ।
ਆਸਾਂ ਲਾਈ ਬੈਠਾ, ਸਾਡੇ ਉੱਤੇ ਪਰਿਵਾਰ।
ਫੀਸਾਂ ਨੇ ਬਹੁਤ, ਖਿੱਚ ਧੂ ਕੇ ਹੀ ਪੜ੍ਹਦੇ,
ਕਾਣੀਂ ਕੌਡੀ ਮੁੱਲ, ਵਿੱਚ ਪੈਂਦਾ ਨੀ ਬਜ਼ਾਰ।
ਤੂੰ ਹੀਂ ਦੱਸ ਰੱਬਾ, ਸਾਡੇ ਲਈ ਕੋਈ ਹੱਲ,
ਤੇਰੇ ਅੱਗੇ 'ਹਸਨਪੁਰੀ' ਸੁੱਟੇ ਹਥਿਆਰ।

----- 0 ----- 99152-87535

*ਕਾਵਿ-ਕਿਆਰੀ*

## ਭਾਈ ਦਿੱਤ ਸਿੰਘ ਗਿਆਨੀ

*ਪ੍ਰੀਤਮ ਸਿੰਘ ਢਾਡੀ*

ਅਠਾਰਾਂ ਸੌ ਪੰਜਾਹ ਸੰਨ ਚੜ੍ਹਿਆ ਖੁਸ਼ੀਆਂ ਦਾ,
ਭਾਗਾਂ ਵਾਲੀ ਰਾਮ ਕੌਰ ਮਾਂ ਨੇ ਪੁੱਤਰ ਜਾਇਆ।
ਪਿੰਡ ਕਲੌੜ ਜਨਮਿਆ ਕਲਗੀਧਰ ਦਾ ਲਾਡਲਾ,
ਮਾਂ ਰਾਣੀ ਦੀ ਕੁੱਖ ਨੂੰ ਉਸ ਭਾਗ ਸੀ ਲਾਇਆ।
ਭਾਈ ਦੀਵਾਨ ਸਿੰਘ ਕਿਰਤੀ ਦੇ ਘਰ ਸੂਰਮਾ,
ਭਾਂਜ ਦੇਣ ਲਈ ਗਿੱਦੜਾਂ ਬਣ ਸ਼ੇਰ ਸੀ ਆਇਆ।
ਖੁਸ਼ੀਆਂ ਰੱਤੀ ਮਾਂ ਨੇ ਮੰਨਕੇ ਕਹਿਣਾ ਸੰਗਤਾਂ ਦਾ,
ਦੱਦੇ ਅੱਖਰੋਂ 'ਦਿੱਤਾ ਰਾਮ' ਨਾਂ ਰਖਵਾਇਆ।
ਜਿਹੜੇ ਲੋਕੀਂ ਪੂਜਦੇ ਗੁੱਗੇ ਮੜ੍ਹੀ ਮਸਾਣਾਂ ਨੂੰ,
ਗੁੜ੍ਹਤੀ ਪੰਥ ਦੀ ਦੇਕੇ ਸਿੱਧੇ ਰਸਤੇ ਪਾਇਆ।
ਕੌਮ ਜਗਾਉਣ ਲਈ ਆਇਆ ਦਿਲ ਵਿਚ ਵਲਵਲਾ,
ਸਿੰਘ ਸਭਾ ਲਹਿਰ ਚਲਾ ਕੇ ਪ੍ਰਉਪਕਾਰ ਕਮਾਇਆ।
ਕੌਮ ਯਾਦ ਰਖੂਗੀ ਉਸ ਦੀ ਇਸ ਕੁਰਬਾਨੀ ਨੂੰ,
ਡੁੱਬਦੀ ਕੌਮ ਦੀ ਖਾਤਰ ਯੋਗਦਾਨ ਜੋ ਪਾਇਆ।
ਵੱਡੇ ਜਾਤ ਅਭਿਮਾਨੀ ਕਰਨ ਕਲੋਲਾਂ ਸ਼ੇਰ ਨੂੰ,
ਪਰ ਨਾ ਜਰਾ ਡੋਲਿਆ ਨਾ ਹੀ ਸੀ ਘਬਰਾਇਆ।
ਕੌਮ ਨੂੰ ਸੇਧ ਦੇਣ ਲਈ ਗੋਂਦਾਂ ਗੁੰਦਣ ਬੈਠਿਆ,
ਦਿਲ 'ਚ ਸੋਚ ਆਈ ਤਾਂ ਖਾਲਸਾ ਅਖ਼ਬਾਰ ਚਲਾਇਆ।
ਜਿਸ ਵਿੱਚ ਲੇਖ ਛਪੇ ਤਾਂ ਸੱਚ ਦੀ ਕੀਤੀ ਪੈਰਵੀ,
ਬਿਪਰ ਸਹਿ ਨਾ ਸਕੇ ਤਾਂ ਬੰਦ ਅਖ਼ਬਾਰ ਕਰਾਇਆ।
ਕੌਮ ਤਾਂ ਭੁਲੀ ਬੈਠੀ ਤੇਰੀ ਇਸ ਕੁਰਬਾਨੀ ਨੂੰ,
ਕਦੀ ਤਾਂ ਰੰਗ ਲਿਆਊ ਅਉਲਾ ਅੱਜ ਦਾ ਖਾਇਆ।
ਜਾਗੋ ਕੌਮ ਦੇ ਲੋਕੋ ਸਿਖਿਆ ਲੈ ਲੋ 'ਭਾਈ ਤੋਂ',
ਜਿਸਨੇ ਕੌਮ ਦੀ ਖਾਤਰ ਜੀਵਨ ਲੇਖੇ ਲਾਇਆ।
ਤੇਰੀਆਂ ਬਹੁਤੀਆਂ ਸਿਫਤਾਂ ਲਿਖਦੀ ਕਲਮ ਨਿਮਾਣੀ ਇਹ,
'ਢਾਡੀ' ਆਪ ਮੁਹਾਰਾ ਲਿਖੇ ਕਲੌੜ ਦਾ ਜਾਇਆ।

—— 0 ——

90681-14545

## ਮਸਤ ਮਲੰਗ

*ਹਰਬੰਸ ਸਿੰਘ ਸ਼ਾਨ*

ਪਰ੍ਹਾਂ ਹੋਜਾ ਆਗੇ ਮਸਤ ਮਲੰਗ ਪੁੱਤਰਾ।
ਟੱਲੀ ਹੋਏ ਫਿਰਦੇ ਨੇ ਪੀ ਕੇ ਭੰਗ ਪੁੱਤਰਾ।
ਇਨ੍ਹਾਂ ਉੱਡਣੇ ਸੱਪਾਂ ਦੇ ਕੋਲੋਂ ਰਹੀਂ ਬੱਚਕੇ,
ਮਾਰ ਦੇਣ ਨਾ ਮੱਥੇ 'ਚ ਤੇਰੇ ਡੰਗ ਪੁੱਤਰਾ।
ਪਰ੍ਹਾਂ ਹੋਜਾ ........................
ਇਨ੍ਹਾਂ ਬੇਤਾਦਾਦ ਲੋਕਾਂ ਦੇ ਉਜਾੜ ਦਿੱਤੇ ਘਰ।
ਇਕਲੌਤੇ ਪੁੱਤ ਕਈਆਂ ਦੇ ਨਸ਼ੇੜੀ ਦਿੱਤੇ ਕਰ।
ਹੱਡੀਆਂ ਦੀ ਮੁੱਠ ਬਣੇ ਸੁੱਕ ਕੇ ਸਰੀਰ,
ਇੰਝ ਲੱਗਦ ਨੇ ਜਿਵੇਂ ਕੋਈ ਕੁਰੰਗ ਪੁੱਤਰਾ।
ਪਰ੍ਹਾਂ ਹੋਜਾ ........................
ਜੀਂਹਦੇ ਵਹੀਕਲਾਂ 'ਤੇ ਲਿਖਿਆ ਏ ਮਸਤਾਂ ਦੀ ਜੈ।
ਕਿਤੇ ਭੁੱਲਕੇ ਨਾ ਜਾਈਂ ਐਵੇਂ ਉਹਦੇ ਨਾਲ ਬਹਿ।
ਜੰਗਲ ਦੀ ਅੱਗ ਵਾਂਗੂੰ ਜਾਂਦੇ ਫੈਸਦੇ।
ਰੱਖੀਂ ਇਨ੍ਹਾਂ ਤੋਂ ਬਚਾਕੇ ਅੰਗ ਅੰਗ ਪੁੱਤਰਾ।
ਪਰ੍ਹਾਂ ਹੋਜਾ ........................
ਕਈ ਟੌਂਡਿਆਂ ਦੇ ਡੇਰੇ ਜਿਥੇ ਚੱਲਦੀ ਚਿਲਮ।
ਮਾਰੋ ਦਮ, ਮਿਟੇ ਗ਼ਮ ਇਹ ਦਿੰਦੇ ਨੇ ਇਲਮ।
ਇੱਕ ਵਾਰੀ ਇਨ੍ਹਾਂ ਦੇ ਜੋ ਚੜ੍ਹ ਜਾਂਦਾ ਧੱਕੇ।
ਉਹਨੂੰ ਚਾੜ ਦਿੰਦੇ ਅਪਣਾ ਨੇ ਰੰਗ ਪੁੱਤਰਾ।
ਪਰ੍ਹਾਂ ਹੋਜਾ ........................
ਏਸ ਮਾਰ ਹੇਠ ਆਉਂਦੀ ਜਾਂਦੀ ਸਿੱਖ ਫੁਲਵਾੜੀ।
ਨਾਲ ਸਾਜ਼ਿਸ ਦੇ ਉਸ ਇਹ ਜਾਂਦੇ ਨੇ ਉਜਾੜੀ।
ਬਗਲੀ ਦਾ ਸ਼ਾਨ, ਕਹੇ ਕੱਠੇ ਹੋ ਕੇ ਸਾਨੂੰ।
ਪਊ ਲੜਨਾ ਇਨ੍ਹਾਂ ਖ਼ਿਲਾਫ਼ ਜੰਗ ਪੁੱਤਰਾ।
ਪਰ੍ਹਾਂ ਰੋਜਾ ਆਗੇ ਮਸਤ ਮਲੰਗ ਪੁੱਤਰਾ।

98785-730698

—— 0 ——

# ਜਵਾਨਾਂ ਦੀ ਜਵਾਨੀ ਮੋੜਦੇ...

*ਜਸਪਾਲ ਸਿੰਘ ਕੰਵਲ*

ਗੱਭਰੂ ਪੁੱਤਾਂ ਦਾ ਇਨ੍ਹਾਂ, ਛੱਡਿਆ ਨਹੀਂ ਕੱਖ ਵੇ,
ਨਸ਼ੇ ਦੇ ਸੌਦਾਗਰਾਂ ਨੂੰ, ਪਾਈਂ ਤੂਹੀਓਂ ਨੱਥ ਵੇ,
ਕਰਾਂ ਲੱਖ-ਲੱਖ ਤੇਰਾ ਸ਼ੁਕਰਾਨਾ,
ਜਵਾਨਾਂ ਦੀ ਜਵਾਨੀ ਮੋੜ ਦੇ,
ਨਹੀਂ ਤਾਂ ਹੋਜੂਗਾ ਪੰਜਾਬ ਵੀਰਾਨਾ।

-----0 ----- 0 -----

ਪਿੰਡ ਪਿੰਡ ਖੁੱਲ੍ਹ ਗਏ ਠੇਕੇ ਨੇ ਸ਼ਰਾਬ ਦੇ,
ਲੱਖਾਂ ਨੇ ਵਪਾਰੀ ਤੁਰੇ ਫਿਰਦੇ ਸ਼ਬਾਬ ਦੇ,
ਹੈਰੋਈਨ, ਸਮੈਕ, ਭੁੱਕੀ ਪੁਆੜਿਆਂ ਦੀ ਜੜ੍ਹ,
ਇਹ ਨਾ ਜਾਣੇ ਕੌਣ ਆਪਣਾ ਬਿਗਾਨਾ,
ਜਵਾਨਾਂ ਦੀ ਜਵਾਨੀ ਮੋੜ ਦੇ .......... ।

-----0 ----- 0 -----

ਨਸ਼ਿਆਂ ਦੀ ਲਤ, ਭੈੜ ਹੋਰ ਭੈੜੇ ਵਧ ਗਏ,
ਸੀਨਾ-ਜ਼ੋਰੀ, ਭਰੂਣ ਹੱਤਿਆ, ਦਾਜ ਕੰਨ ਕੱਢ ਲਏ,
ਕੁੜੀਆਂ ਵੇਚਾਰੀਆਂ ਦੀ ਵੇਖ ਪੱਤ ਰੁਲਦੀ ਨੂੰ,
ਮਾਪੇ ਸੁੱਕ-ਸੁੱਕ ਹੋ ਗਏ ਨੇ ਕਾਨਾ,
ਜਵਾਨਾਂ ਦੀ ਜਵਾਨੀ ਮੋੜ ਦੇ .......... ।

-----0 ----- 0 -----

ਕਰਜ਼ੇ ਨਹੀਂ ਮੁੜੇ, ਵਿੱਕ ਗਈਆਂ ਵੇ ਜਮੀਨਾਂ ਨੇ,
ਪਾਲ ਰੱਖੇ ਸ਼ੌਕ ਵੱਡੇ, ਨਾਢੂ ਖਾਂ ਸ਼ੌਕੀਨਾਂ ਨੇ।
ਭੁੱਜਦੀ ਏ ਭੰਗ, ਘਰਾਂ ਵਿੱਚ ਭਾਵੇਂ
ਪਰ ਤੋਲਾ ਤੋਲਾ ਨਾਗਣੀ ਚਾਹੀਦੀ ਰੋਜ਼ਾਨਾ,
ਜਵਾਨਾਂ ਦੀ ਜਵਾਨੀ ਮੋੜ ਦੇ .......... ।

-----0 ----- 0 -----

ਭ੍ਰਿਸ਼ਟ ਆਗੂਆਂ ਦੇ ਜਾਲ ਨਸ਼ੇ ਦੇ ਵਿਛਾਇਆਂ ਨੂੰ,
ਕੌਣ ਰੋਕੂ ਇਨ੍ਹਾਂ ਖਲ ਨਾਇਕਾਂ ਦੇ ਸਾਇਆਂ ਨੂੰ ?
ਕੁਰਾਹੇ ਪਏ ਜਵਾਨੋਂ, ਜ਼ਰਾ ਹੋਸ਼ ਵਿੱਚ ਆਓ,
ਘਰਾਂ ਵਿੱਚ ਇਨ੍ਹਾਂ ਦੇ ਭੁੱਜਦੀ ਏ ਭੰਗ,
ਹੱਥ ਆਉਣਾ ਨਹੀਂ ਲੰਘਿਆਂ ਜ਼ਮਾਨਾ,
ਜਵਾਨਾਂ ਦੀ ਜਵਾਨੀ ਮੋੜ ਦੇ .......... ।

-----0 ----- 0 -----

ਤੁਸੀਂ ਨਸ਼ੇ-ਪੱਤੇ ਛੱਡੋ, ਐ ਜਵਾਨੋ ! ਜਾਗ ਜਾਓ,
ਸਾਰੇ ਕੰਮੀ-ਕਾਰੀਂ ਜੁਟੋ, ਭਾਗ ਪੈਲ਼ੀਆਂ ਨੂੰ ਲਾਓ,
ਕੰਵਲ ਅਰਜੋਈਆਂ ਕਰੇ ਦਾਤਾ ਤੇਰੇ ਅੱਗੇ,
ਸਾਡਾ ਮੋੜਦੇ ਪੰਜਾਬ ਪੁਰਾਣਾ,
ਜਵਾਨਾਂ ਦੀ ਜਵਾਨੀ ਮੋੜਦੇ,
ਤੇਰਾ ਲੱਖ-ਲੱਖ ਕਰਾਂ ਸ਼ੁਕਰਾਨਾ।।

89689-68397

# ਬੰਦੇ ਦੀ ਖ਼ੁਦਗਰਜ਼ੀ ਲਈ ਪਈ ਮਾਰ ਪੰਜਾਬੀ ਦੀ

*ਅੰਮ੍ਰਿਤ ਕੌਰ ਕੰਬੋਜ*

ਸਭ ਦੇ ਘਰ 'ਚੋਂ ਖ਼ਤਮ ਹੋਈ ਛਣਕਾਰ ਪੰਜਾਬੀ ਦੀ।
ਸਭ ਨੂੰ ਬੋਲਣਾ ਹੋ ਗਿਆ ਹੈ ਦੁਸ਼ਵਾਰ ਪੰਜਾਬੀ ਦੀ।
ਘਰਾਂ ਦੇ ਵਿੱਚ ਅੰਗ੍ਰੇਜ਼ੀ ਹੈ ਅਸਵਾਰ ਪੰਜਾਬੀ ਦੀ।
ਨਾਲੇ ਸਭ ਨੇ ਛੋਕ ਦਿੱਤੀ ਅਖ਼ਬਾਰ ਪੰਜਾਬੀ ਦੀ।
ਮਾਂ ਦੀ ਗੋਦ ਨੂੰ ਛੱਡ ਕੇ ਹੋਏ ਗ਼ੱਦਾਰ ਪੰਜਾਬੀ ਦੀ।
ਗੱਦੀਆਂ ਸਾਂਭਣ ਲਈ ਹੋਏ ਹੁਸ਼ਿਆਰ ਪੰਜਾਬੀ ਦੀ।
ਦੇਖ ਲਵੋ ਜੀ ਕਿੰਨੇ ਨੇ ਮਤਲਬਗਾਰ ਪੰਜਾਬੀ ਦੀ।
ਵੋਟਾਂ ਦੇ ਲਈ ਪਰ ਦੇਂਦੇ ਨੇ ਲਲਕਾਰ ਪੰਜਾਬੀ ਦੀ।
ਮਾਂ ਸਾਡੀ ਜੇ ਰੁਲ ਜਾਏ ਤਾਂ ਹਾਰ ਪੰਜਾਬੀ ਦੀ।
ਕੀ ਜੀਣਾ ਪੰਜਾਬੀ ਦਾ ਮੈਂ ਨਾਰ ਪੰਜਾਬੀ ਦੀ।
ਮਰੀ ਜ਼ਮੀਰ ਉਨ੍ਹਾਂ ਦੀ ਲਈ ਨਾ ਸਾਰ ਪੰਜਾਬੀ ਦੀ।
ਬਹੁਤੇ ਬੋਲੀ ਸਾਂਭਣ ਲਈ ਲਾਚਾਰ ਪੰਜਾਬੀ ਦੀ।
ਬੰਦੇ ਦੀ ਖ਼ੁਦਗਰਜ਼ੀ ਲਈ ਪਈ ਮਾਰ ਪੰਜਾਬੀ ਦੀ।
ਸਭ ਦੇਸ਼ਾਂ ਵਿੱਚ ਹੋਈ ਖ਼ੂਬ ਬਹਾਰ ਪੰਜਾਬੀ ਦੀ।
ਪਰ ਸਾਨੂੰ ਕੀ ਪੈ ਗਈ ਹੈ ਇਹ ਮਾਰ ਪੰਜਾਬੀ ਦੀ।
ਅਸੀਂ ਵੀ ਬੋਲੀ ਸਾਂਭ ਲਈ ਏ ਖ਼ੁਦਦਾਰ ਪੰਜਾਬੀ ਜੀ।

98156-67994

*ਕਾਵਿ-ਕਿਆਰੀ*

# ਗੁਰੂ ਜੀ ਦੀ ਵਿਸਾਖੀ

*ਗੁਰਦਰਸ਼ਨ ਸਿੰਘ ਮਾਵੀ*

ਵਿਸਾਖੀ ਵਾਲੇ ਦਿਨ ਸਤਿਗੁਰਾਂ,
ਐਸਾ ਖੇਲ੍ਹ ਰਚਾਇਆ।
ਜਾਤ-ਪਾਤ ਦਾ ਭੇਦ ਮਿਟਾ ਕੇ,
ਖਾਲਸਾ ਇਕ ਸਜਾਇਆ।
ਜ਼ੁਲਮ-ਅਨਿਆ ਦੇ ਖਿਲਾਫ ਜੋ ਲੜਦਾ,
ਐਸਾ ਪੰਥ ਚਲਾਇਆ।
ਗਿਦੜੋਂ ਸ਼ੇਰ ਬਣਾਏ ਗੁਰਾਂ ਨੇ,
ਚਿੜੀਆਂ ਤੋਂ ਬਾਜ ਤੁੜਾਇਆ।
ਅੰਮ੍ਰਿਤ ਸ਼ਕਤੀ ਐਸੀ ਬਖ਼ਸ਼ੀ,
ਜਾਬਰਾਂ ਦਾ ਮੂੰਹ ਭਵਾਇਆ।
ਸੱਚ ਇਨਸਾਫ਼ ਤੇ ਜੋ ਪਹਿਰਾ ਦੇਵੇ,
ਉਸਨੂੰ ਗਲ ਨਾਲ ਲਾਇਆ।
ਕਹਿਣੀ ਕਰਨੀ ਇਕ ਜੋ ਕਰਦਾ,
ਖਾਲਸਾ ਕਹਿ ਵਡਿਆਇਆ।
ਪੰਜ ਪਿਆਰੇ ਸਾਜ ਗੁਰਾਂ ਨੇ,
ਅੰਮ੍ਰਿਤ ਪਾਨ ਕਰਾਇਆ।
ਖਾਲਸਾ-ਪੰਥ ਦੀ ਨੀਂਹ ਸੀ ਰੱਖੀ,
ਨੀਵਿਆਂ ਨੂੰ ਸਰਦਾਰ ਬਣਾਇਆ।
ਐਡੀ ਸ਼ਕਤੀ ਖਾਲਸੇ ਨੂੰ ਦਿੱਤੀ,
ਹਰ ਮੈਦਾਨ ਫਤਹਿ ਹੀ ਪਾਇਆ।
ਸਵਾ ਲੱਖ ਨਾਲ ਇਕ ਲੜਾ ਕੇ,
ਵੈਰੀ ਮਾਰ ਭਜਾਇਆ।
ਮੁਗਲ ਰਾਜ ਦੀ ਜੜ੍ਹ ਸੀ ਪੁੱਟ 'ਤੀ,
ਖਾਲਸੇ ਯੁੱਗ ਪਲਟਾਇਆ।
ਭਾਵੇਂ ਕੀਮਤ ਭਾਰੀ ਦਿੱਤੀ,
ਸਰਬੰਸ ਦਾਨੀ ਕਹਾਇਆ।
ਜ਼ੁਲਮ-ਅਨਿਆਂ ਭਜਾ ਕੇ ਛੱਡਿਆ,
ਤਾਂ ਹੀ ਗੋਬਿੰਦ ਸਿੰਘ ਨਾਮ ਕਹਾਇਆ।
ਹੁਣ ਵਿਸਾਖੀ ਜਦ ਵੀ ਆਉਂਦੀ,
ਇਤਿਹਾਸ ਮੂਹਰੇ ਲਿਆ ਖੜ੍ਹਾਇਆ।
ਬਾਣੀ ਪੜ੍ਹੋ, ਅਮਲ ਕਰੋ,
ਗੁਰੂਆਂ ਇਹ ਸਮਝਾਇਆ।
ਗ੍ਰੰਥ ਸਾਹਿਬ ਨੂੰ ਗੁਰੂ ਹੈ ਮੰਨਣਾ,
ਹੁਕਮ ਇਕ ਫੁਰਮਾਇਆ।
ਜਦ ਤੱਕ ਖਾਲਸਾ ਸ਼ੁਧ ਰਹੇਗਾ,
ਰਹੇਗੀ ਉਸ 'ਤੇ ਰੱਬ ਦੀ ਛਾਇਆ।
ਗੁਰੂਆਂ ਸਾਨੂੰ ਜੋ ਵੀ ਆਖਿਆ,
"ਮਾਵੀ" ਨੇ ਸਿਰ ਮੱਥੇ ਲਾਇਆ।

98148-51298

# ਸਰਸੇ ਦੇ ਪਾਣੀਆਂ

*ਗੁਰਨਾਮ ਸਿੰਘ ਬਿਜਲੀ*

ਬੋਲ ਸਰਸੇ ਦੇ ਪਾਣੀਆਂ, ਤੂੰ ਬੋਲਦਾ ਕਿਉਂ ਨੀ?
ਦਿਲ ਤੇਰੇ ਵਿੱਚ ਕੀ? ਘੁੰਡੀ ਖੋਲ੍ਹਦਾ ਕਿਉਂ ਨੀਂ?

ਜੋ ਕੁੱਝ ਵੇਖਿਆ ਤੂੰ ਦੱਸਦੇ ਲੋਕਾਂ ਨੂੰ,
ਕਿਉਂ ਛੁਪਾਈ ਬੈਠੈਂ, ਪਾਕਿ ਸਲੋਕਾਂ ਨੂੰ,
ਉਦੋਂ ਵਾਂਗੂੰ ਅੱਜ, ਤੂੰ ਖੌਲਦਾ ਕਿਉਂ ਨੀਂ?

ਖੇਰੂੰ-ਖੇਰੂੰ ਕਰ ਦਿੱਤਾ ਗੋਬਿੰਦ ਪਰਿਵਾਰ ਨੂੰ,
ਵਖਤਾਂ ਵਿੱਚ ਪਾ ਦਿੱਤਾ, ਸੱਚੀ ਸਰਕਾਰ ਨੂੰ,
ਸੁੱਟਿਆ ਖਜ਼ਾਨਾ ਗੁਰਾਂ ਨੇ, ਤੂੰ ਮੋੜਦਾ ਕਿਉਂ ਨੀਂ?

ਪਛਤਾਵੇ ਦੇ ਝੋਰੇ ਨੇ ਤੈਨੂੰ ਸੁਕਾ ਦਿੱਤਾ,
ਕੰਢੇ ਵੀ ਖੋਰ ਦਿੱਤੇ, ਨਿਸ਼ਾਨ ਮਿੱਟਾ ਦਿੱਤਾ,
ਕੀਤੀ ਬਜ਼ਰ ਗਲਤੀ 'ਤੇ ਹੰਝੂ ਡੋਲ੍ਹਦਾ ਕਿਉਂ ਨੀਂ?

ਰਹਿੰਦੀ ਦੁਨੀਆਂ ਤੱਕ, ਬਦਨਾਮੀ ਖੱਟ ਲਈ,
ਜੋਸ਼ ਵਿੱਚ ਆਕੇ ਤੂੰ, ਜੜ੍ਹ ਆਪਣੀ ਪੱਟ ਲਈ,
'ਬਿਜਲੀ' ਬੁਲਾਏ ਤੈਨੂੰ, ਅੱਖ ਖੋਲ੍ਹਦਾ ਕਿਉਂ ਨੀਂ?

ਬੋਲ ਸਰਸੇ ਦੇ ਪਾਣੀਆਂ, ਤੂੰ ਬੋਲਦਾ ਕਿਉਂ ਨੀਂ?
ਦਿਲ ਤੇਰੇ ਵਿੱਚ ਕੀ? ਘੁੰਡੀ ਖੋਲ੍ਹਦਾ ਕਿਉਂ ਨੀਂ?

ਸੱਚੀ ਕਹਾਣੀ ਤੇ ਆਧਾਰਿਤ

## ਸੋਚ

ਪਿਛਲੇ ਤਿੰਨ ਕੁ ਮਹੀਨੇ ਦੀ ਗੱਲ ਹੈ, ਮੇਰੀ ਬੇਟੀ (ਸ੍ਰੀਮਤੀ ਦੀ ਭਾਣਜੀ) ਦੇ ਘਰ ਲੜਕੀ ਹੋਈ ਤਾਂ ਮੈਂ ਆਪਣੀ ਸੱਸ ਨੂੰ ਫੋਨ 'ਤੇ ਵਧਾਈ ਦਿੱਤੀ, ਮੇਰੇ ਤੋਂ ਪਹਿਲਾਂ ਹੀ ਉਨ੍ਹਾਂ ਨੂੰ ਪਤਾ ਲੱਗ ਗਿਆ ਸੀ, ਕਿਹਾ, "ਬੇਟੀ ਦੇ ਲੜਕੀ ਹੋਈ ਹੈ ?' ਉਹ ਅੱਗੋਂ ਕਹਿਣ ਲੱਗੇ, "ਕਾਹਦੀ ਵਧਾਈ?" ਮੈਂ ਕਿਹਾ, ਬੇਟੀ ਹੋਈ ਹੈ। ਉਨ੍ਹਾਂ ਨੂੰ ਬੇਟੀ ਦੇ ਲੜਕੀ ਹੋਣ ਤੇ ਖੁਸ਼ੀ ਨਹੀਂ ਹੋਈ। ਉਹ ਲੜਕੇ ਦੀ ਵਧਾਈ ਹੀ ਕਬੂਲ ਕਰਦੇ ਹਨ ਕਿਉਂਕਿ ਉਹ ਬਜ਼ੁਰਗ ਹਨ ਤੇ ਪੁਰਾਣੇ ਖਿਆਲਾਂ ਦੇ ਹਨ।

ਕੁੱਝ ਦਿਨ ਪਹਿਲਾਂ ਹੀ ਮੇਰੀ ਬੇਟੀ (ਲੜਕੀ ਦੇ ਮੰਮੀ-ਪਾਪਾ ਨਾ ਹੋਣ ਕਰਕੇ ਇਨ੍ਹਾਂ ਸਤਰਾਂ ਦੇ ਲੇਖਕ ਨੇ ਕੰਨਿਆਦਾਨ ਕੀਤਾ ਸੀ) ਨੇ ਲੜਕੀ ਹੋਣ ਦੀ ਖੁਸ਼ੀ ਵਿੱਚ ਸੁਖਮਨੀ ਸਾਹਿਬ ਦਾ ਪਾਠ ਗ੍ਰਹਿ ਵਿਖੇ ਕਰਵਾਇਆ। ਆਂਢ-ਗੁਆਂਢ ਤੇ ਕੁੱਝ ਕੁ ਰਿਸ਼ਤੇਦਾਰਾਂ ਨੂੰ ਬੁਲਾਇਆ, ਕਿਉਂਕਿ ਕੁੱਝ ਦਿਨ ਪਹਿਲਾਂ ਹੀ ਬੇਟੀ ਦੇ ਦਾਦਾ ਜੀ ਦੀ ਮੌਤ ਹੋ ਗਈ ਸੀ। ਪਾਠ ਦੀ ਸਮਾਪਤੀ ਉਪਰੰਤ ਗੁਰੂ ਕਾ ਲੰਗਰ ਅਤੁੱਟ ਵਰਤਾਇਆ ਗਿਆ। ਰਿਸ਼ਤੇਦਾਰਾਂ ਤੇ ਆਂਢ-ਗੁਆਂਢ 'ਚੋਂ ਆਏ ਲੋਕਾਂ ਨੇ ਲੜਕੀ ਨੂੰ ਸ਼ਗਨ ਦਿੱਤਾ। ਉਸ ਸਮੇਂ ਮੈਂ ਸੋਚ ਰਿਹਾ ਸੀ ਕਿ ਇੱਕ ਪਾਸੇ ਮੇਰੀ ਬੇਟੀ ਕਿੰਨੀ ਖੁਸ਼ ਹੈ ਜਿਸ ਨੇ ਬੇਟੀ ਨੂੰ ਜਨਮ ਦੇ ਕੇ ਵੀ ਖੁਸ਼ੀ ਮਨਾਈ ਹੈ ਤੇ ਵਾਹਿਗੁਰੂ ਦਾ ਸ਼ੁਕਰਾਨਾ ਕੀਤਾ ਹੈ। ਦੂਜੇ ਪਾਸੇ ਮੇਰੀ ਸੱਸ ਜੋ ਲੜਕੀ ਦੇ ਜਨਮ ਤੇ ਖੁਸ਼ ਹੋਣ ਦੀ ਥਾਂ ਅੱਗੋਂ ਕਹਿ ਰਹੇ ਸਨ ਕਿ "ਕਾਹਦੀ ਵਧਾਈ?" ਮੇਰੀ ਬੇਟੀ ਤੇ ਮੇਰੀ ਸੱਸ ਦੀ 'ਸੋਚ' ਵਿੱਚ ਕਿੰਨਾ ਅੰਤਰ ਹੈ। ਮੈਂ ਘਰ ਆ ਕੇ ਵੀ ਕਾਫ਼ੀ ਚਿਰ ਸੋਚਦਾ ਰਿਹਾ।

*ਕਰਨੈਲ ਸਿੰਘ ਐਮ.ਏ.*

## ਪੰਜਾਬੀ ਮਾਂ ਬੋਲੀ

ਕੇਵਲ ਮਾਣਕਪੁਰੀ

ਖਿੜ ਖਿੜ ਹੱਸਣਾ ਹੱਸ ਹੱਸ ਦੱਸਣਾ,
ਦੱਸਣਾ ਫੁੱਲ ਗੁਲਾਬੀ ਨੂੰ,
ਵਿੱਚ ਪ੍ਰਦੇਸ਼ਾਂ ਮਿਲਦਾ ਯਾਰੋ ਮਾਣ ਪੰਜਾਬੀ ਨੂੰ।
ਪੰਜ ਆਬਾਂ ਦੀ ਧਰਤੀ ਸਾਡੀ, ਪੰਜ ਆਬਾਂ ਦੀ ਬੋਲੀ,
ਸ਼ੇਖ ਫਰੀਦ ਬਾਬੇ ਨੇ, ਇਹਦੀ ਰੂਹ ਵਿੱਚ ਮਿਸ਼ਰੀ ਘੋਲੀ,
ਗੁਣਾਂ ਦੀ ਗੁਥਲੀ ਆਖਣ, ਸੋਨੇ ਦੀ ਖਾਣ ਪੰਜਾਬੀ ਨੂੰ,
ਵਿੱਚ ਪ੍ਰਦੇਸ਼ਾਂ ਮਿਲਦਾ ਯਾਰੋ ਮਾਣ ਪੰਜਾਬੀ ਨੂੰ।
ਸ਼ਬਦ ਜੋੜ ਇੰਝ ਜੜੇ ਨੇ, ਜਿਵੇਂ ਮੁੰਦਰੀ ਵਿੱਚ ਨਗੀਨੇ,
ਇਹਦੇ ਰੂਪ ਨੂੰ ਨਜ਼ਰਾਂ ਲਾਉਂਦੇ, ਡਿੱਠੇ ਲੋਕ ਕਮੀਨੇ,
ਅਦਬੀ ਲੋਕੀਂ ਸਮਝਣ ਬਈ, ਜਿੰਦ ਜਾਨ ਪੰਜਾਬੀ ਨੂੰ,
ਵਿੱਚ ਪ੍ਰਦੇਸ਼ਾਂ ਮਿਲਦਾ ਯਾਰੋ ਮਾਣ ਪੰਜਾਬੀ ਨੂੰ।
ਵਾਰਿਸ਼ ਸ਼ਾਹ ਤੇ ਬੁੱਲ੍ਹੇ ਇਸਨੂੰ, ਐਸਾ ਰੰਗ ਚੜ੍ਹਾਇਆ,
ਗੁਰੂਆਂ ਪੀਰਾਂ ਸੰਤਾਂ ਦਿੱਤਾ, ਜਨਮਾਂ ਦਾ ਸਰਮਾਇਆ,
ਮਹਿਕ ਕਸਤੂਰੀ ਵੰਡੇ ਸਭ ਨੂੰ, ਅਦਬ ਦੁਆਬੀ ਨੂੰ,
ਵਿੱਚ ਪ੍ਰਦੇਸ਼ਾਂ ਮਿਲਦਾ ਯਾਰੋ ਮਾਣ ਪੰਜਾਬੀ ਨੂੰ।
ਕਲਾਕਾਰਾਂ ਫ਼ਨਕਾਰਾਂ ਇਹਦੀ, ਕੀਤੀ ਰੱਜ ਵਡਿਆਈ,
ਮਾਂ ਬੋਲੀ ਪੰਜਾਬੀ ਸਾਡੀ, ਜੱਗ 'ਤੇ ਜਾਏ ਸਲਾਹੀ,
ਨਜ਼ਰ ਨਾ ਲੱਗੇ, ਰਹਿਣੀ-ਬਹਿਣੀ ਠਾਠ ਨਵਾਬੀ ਨੂੰ,
ਵਿੱਚ ਪ੍ਰਦੇਸ਼ਾਂ ਮਿਲਦਾ ਯਾਰੋ ਮਾਣ ਪੰਜਾਬੀ ਨੂੰ।
ਬਾਬੇ ਨਾਨਕ ਬਾਣੀ ਦੇ ਕੇ, ਜਪੁਜੀ ਸਾਹਿਬ ਪੜ੍ਹਾਇਆ,
ਆਦਿ ਜੁਗਾਦਿ ਤੋਂ ਸੂਫ਼ੀ ਸੰਤਾਂ, ਇਹਦਾ ਹੀ ਗੁਣ ਗਾਇਆ,
ਹਰ ਪੰਜਾਬੀ ਸਮਝੇ, ਹੈ ਵਰਦਾਨ ਪੰਜਾਬੀ ਨੂੰ,
ਵਿੱਚ ਪ੍ਰਦੇਸ਼ਾਂ ਮਿਲਦਾ ਯਾਰੋ ਮਾਣ ਪੰਜਾਬੀ ਨੂੰ।

0172-2694383

**ਦਸਵੰਧ ਭੇਟਾ ਪੱਤਰ ਜ਼ਰੂਰ ਭਰੋ**

## ਸਿੱਖੀ ਬੜੀ ਬਰੀਕ ਓ ਬੀਬਾ

*ਗੁਰਦੀਸ਼ ਕੌਰ ਗਰੇਵਾਲ*

'ਖੰਨਿਅਹੁ ਤਿਖੀ ਵਾਲਹੁ ਨਿਕੀ', ਸਿੱਖੀ ਬਰੀਕ ਓ ਬੀਬਾ।
ਦੇਖੀਂ ਕਿਧਰੇ ਲਾ ਨਾ ਦੇਵੀਂ, ਸਿੱਖੀ ਤਾਈਂ ਲੀਕ ਓ ਬੀਬਾ।
ਤੱਤੀਆਂ ਤਵੀਆਂ ਉੱਤੇ ਵੀ ਇਹ,
ਰੱਬ ਦਾ ਸ਼ੁਕਰ ਮਨਾਂਦੀ ਏ।
ਦੇਗਾਂ ਵਿੱਚ ਉਬਾਲੇ ਖਾ ਕੇ, ਵਧਦੀ ਫੁੱਲਦੀ ਜਾਂਦੀ ਏ।
ਤੱਤੀ ਰੇਤ ਪੁਆ ਕੇ ਸਿਰ ਤੇ,
ਕਦੇ ਨਾ ਮਾਰੇ ਚੀਕ ਓ ਬੀਬਾ।
ਖੰਨਿਅਹੁ........
ਆਰੇ ਦੇ ਦੰਦਿਆਂ ਥੱਲੇ ਵੀ, ਜੱਸ ਮਾਲਕ ਦਾ ਗਾਈ ਜਾਵੇ।
ਚਰਖੜੀਆਂ ਤੇ ਚੜ੍ਹ ਕੇ ਵੀ ਇਹ,
ਦੇਖ ਕਿਵੇਂ ਮੁਸਕਾਈ ਜਾਵੇ।
ਜਬਰ ਪਿਆਲਾ ਪੀ ਲੈਂਦੀ ਏ,
ਲਾ ਕੇ ਇੱਕੋ ਡੀਕ ਓ ਬੀਬਾ।
ਖੰਨਿਅਹੁ.......
ਬੰਦ ਬੰਦ ਕਟਵਾ ਕੇ ਵੀ ਇਹ, ਸਿਦਕੋਂ ਮੂਲੋਂ ਡੋਲੀ ਨਾ।
ਰੰਬੀਆਂ ਨਾਲ ਲੁਹਾ ਕੇ ਖੋਪਰ, ਮੂੰਹੋਂ ਕੁੱਝ ਵੀ ਬੋਲੀ ਨਾ।
ਨਾਸ ਕਰਨ ਲਈ ਬੀਜ ਏਸਦਾ,
ਲਾਇਆ ਜ਼ੋਰ ਸ਼ਰੀਕ ਓ ਬੀਬਾ।
ਖੰਨਿਅਹੁ........
ਇਹਦੀ ਖਾਤਿਰ ਦਸਮ ਪਿਤਾ ਨੇ,
ਸਾਰਾ ਹੀ ਸਰਬੰਸ ਲੁਟਾਇਆ।
ਇਹਨੂੰ ਹਰਿਆ ਰੱਖਣ ਦੇ ਲਈ,
ਖ਼ੂਨ ਪੁੱਤਾਂ ਦਾ ਜੜ੍ਹ 'ਚ ਪਾਇਆ।
ਕੁੱਝ ਲੋਕਾਂ ਦੀ ਸਾਜਿਸ਼ ਤੈਨੂੰ,
ਪਿੱਛੇ ਰਹੀ ਧਰੀਕ ਓ ਬੀਬਾ।
ਖੰਨਿਅਹੁ......
ਜੰਬੂਰਾਂ ਸੰਗ ਮਾਸ ਤੁੜਾ ਕੇ, 'ਦੀਸ਼' ਕਦੇ ਕੁਰਲਾਈ ਨਾ।
ਬੱਚਿਆਂ ਦੇ ਟੋਟੇ ਕਰਵਾ ਕੇ, ਹਾਲ ਦੁਹਾਈ ਪਾਈ ਨਾ।
ਸਿੱਖੀ ਵਾਲੀ ਮਹਿਮਾ ਜੱਗ 'ਤੇ,
ਰਹੇਗੀ ਜੁੱਗਾਂ ਤੀਕ ਓ ਬੀਬਾ।
ਖੰਨਿਅਹੁ.....

98728-60488

## ਗ਼ਜ਼ਲ

*-ਰਣਜੀਤ ਆਜ਼ਾਦ ਕਾਂਝਲਾ*

ਹਰਿਕ ਸਚਾਈ ਤੋਂ ਦੂਰ ਹੁੰਦਾ ਜਾ ਰਿਹਾ।
ਕੂੜ ਦਾ ਘਾਉ ਨਾਸੂਰ ਹੁੰਦਾ ਜਾ ਰਿਹਾ।
ਕਿਸ ਕਿਸ ਨੂੰ ਚੇਤੰਨ ਕਰੇਗੇ ਸਮਝਾਕੇ,
ਚੰਗੇ ਭਲੇ ਨੂੰ ਮਗਰੂਰ ਹੁੰਦਾ ਜਾ ਰਿਹਾ।
ਘਾਹੀ ਨੇ ਘਾਹ ਖੋਤਣਾ ਕੰਮ ਹੈ ਉਹਦਾ,
ਸਬਰ ਦੇ ਨਾਲ ਭਰਪੂਰ ਹੁੰਦਾ ਜਾ ਰਿਹਾ।
ਕੀ ਕਰੂ ਕੋਈ ਪੁੱਤਰਾਂ ਦੇ ਚਾਅ ਪੂਰੇ,
ਬੰਦਾ ਮਹਿੰਗਾਈ 'ਚ ਚੂਰ ਹੁੰਦਾ ਜਾ ਰਿਹਾ।
ਨਾ ਰਹੀ ਸਬਰ ਦੀ ਹੱਦ ਕੋਈ,
ਹੱਦ ਟੱਪ ਦਿਲ ਚੂਰ ਹੁੰਦਾ ਜਾ ਰਿਹਾ।
ਹਨੇਰੀ ਰਾਤ ਸਿਤਾਰੇ ਮੱਧਮ ਪਏ ਚਮਕਦੇ,
ਆਸ ਦਾ ਚੰਨ ਬੇਨੂਰ ਹੁੰਦਾ ਜਾ ਰਿਹਾ।
ਆਲਮ ਹੈ ਸੁੱਤਾ ਅੱਖ ਪਈ ਚੋਵੇ,
ਪ੍ਰੀਤ ਕਿਨਾਰਾ ਦੂਰ ਹੁੰਦਾ ਜਾ ਰਿਹਾ।
ਔਹ, ਵੇਖ ਸੁਨਹਿਰੀ ਰੌਸ਼ਨੀ ਨੱਚੇ,
ਪੂਰਬ 'ਚ ਸੂਹਾ ਨੂਰ ਹੁੰਦਾ ਜਾ ਰਿਹਾ।
ਦਿਹੁੰ ਚੜ੍ਹ ਆਇਆ 'ਅਜ਼ਾਦ' ਵੇਖ ਲੈ,
ਹਨੇਰਾ ਪਲੋਂ-ਪਲ ਦੂਰ ਹੁੰਦਾ ਜਾ ਰਿਹਾ।

94646-97781

— 0 —

## ਦਾਤੇ ਦਾ ਸ਼ੁਕਰਾਨਾ

*ਸੁਰਜੀਤ 'ਦੇਵਲ'*

ਆਓ ! ਦਾਤੇ ਦਾ ਸ਼ੁਕਰਾਨਾ ਕਰੀਏ, ਸਭ ਨੂੰ ਤੱਕੇ ਉਹ ਇੱਕੋ ਨਜ਼ਰੀਏ।
ਦਾਤਾ ਸਭ ਨੂੰ ਦਾਤਾਂ ਦੇਵੇ, ਪੌਣ, ਪਾਣੀ, ਰੁੱਤ-ਰੁੱਤ ਦੇ ਮੇਵੇ।
ਸੂਰਜ ਚੜ੍ਹੇ ਤਾਂ ਜੱਗ ਰੁਸ਼ਨਾਵੇ, ਹਰ ਇਕ ਰੂਹ ਜਾ ਰਿਜ਼ਕ ਕਮਾਵੇ।
ਰਾਤ ਲੈ ਕੇ ਚੰਦ ਤਾਰੇ ਆਵੇ, ਨੀਂਦ ਦੀ ਗੋਦ 'ਚ ਆਰਾਮ ਦਿਵਾਵੇ।
ਦਾਤਾ ਫੇਰ ਵੀ ਨਾ ਅਭਿਮਾਨੀ, ਦਾਤਾਂ ਉਦ੍ਹੀਆਂ ਸਾਡੀ ਜ਼ਿੰਦਗਾਨੀ।
ਸ਼ੁਕਰਾਨਾ ਕਰਦੇ ਫ਼ਰਜ਼ ਨਿਭਾਈਏ।
ਪੌਣ, ਪਾਣੀ ਨੂੰ ਨਾ ਗੰਧਲਾਈਏ, ਵਾਤਾਵਰਨ ਪਵਿੱਤਰ ਰੱਖੀਏ।
ਰੁੱਖ ਲਾ 'ਦੇਵਲ' ਪ੍ਰਦੂਸ਼ਣ ਚੱਕੀਏ।

92563-67202

— 0 —

# ਦਸਵੰਧ ਭੇਜਣ ਲਈ ਬੇਨਤੀ ਪੱਤਰ

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ), ਚੰਡੀਗੜ੍ਹ ਵਲੋਂ ਪਾਠਕਾਂ ਅਤੇ ਹੋਰ ਸ਼ੁਭ-ਚਿੰਤਕਾਂ ਨੂੰ ਪੱਤ੍ਰਿਕਾ ਦੀ ਚੜ੍ਹਦੀ ਕਲਾ ਲਈ **ਆਪਣੇ ਦਸਵੰਧ** ਵਿਚੋਂ ਆਪਣੇ ਬੱਚਿਆਂ ਤੇ ਹੋਰ ਪਰਿਵਾਰਕ ਮੈਂਬਰਾਂ/ਰਿਸ਼ਤੇਦਾਰਾਂ/ਮਿੱਤਰਾਂ/ਦੋਸਤਾਂ ਦੇ ਜਨਮ ਦਿਨਾਂ ਜਾਂ ਹੋਰ ਅਜਿਹੇ ਅਵਸਰਾਂ ਉਤੇ ਆਪਣਾ ਯਥਾ-ਸ਼ਕਤ ਯੋਗਦਾਨ ਪਾਉਣ ਲਈ ਸਨਿਮਰ ਬੇਨਤੀ ਕੀਤੀ ਜਾਂਦੀ ਹੈ।

ਸੋ ਆਪ ਜੀ ਆਪਣੇ ਦਸਵੰਧ ਨੂੰ ਸਫਲਾ ਕਰਦੇ ਹੋਏ ਹੇਠ ਦਿੱਤੇ ਦਸਵੰਧ ਭੇਟਾ ਪੱਤਰ ਭਰ ਕੇ ਭੇਜੋ ਜੀ। ਧੰਨਵਾਦੀ ਹੋਵਾਂਗੇ।

**ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ**

---

**ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ) ਲਈ**

## ਦਸਵੰਧ ਭੇਟਾ ਪੱਤਰ

ਸਿੱਖ ਕੌਮ ਦੇ ਮਹਾਨ ਵਿਦਵਾਨ, ਸਿੰਘ ਸਭਾ ਲਹਿਰ ਦੇ ਮੋਢੀ, ਖਾਲਸਾ ਅਖ਼ਬਾਰ, ਲਾਹੌਰ ਦੇ ਬਾਨੀ, ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਦੇ ਸੰਸਥਾਪਕ, ਭਾਸ਼ਣ ਦੇ ਧਨੀ, ਸਰਵੋਤਮ ਸਮਾਜ ਸੁਧਾਰਕ ਅਤੇ ਵਿਦਿਆ ਸ਼ਾਸਤਰੀ ਪੰਥ ਰਤਨ ਭਾਈ ਦਿੱਤ ਸਿੰਘ ਜੀ ਗਿਆਨੀ ਜੀ ਦੀ ਯਾਦ ਨੂੰ ਤਾਜ਼ਾ ਰੱਖਦਿਆਂ ਪਿਛਲੇ ਪੰਜ ਸਾਲਾਂ ਤੋਂ ਚਲ ਰਹੇ ਹਰਮਨ ਪਿਆਰੇ ਮੈਗਜ਼ੀਨ ਲਈ ਮੈਂ ਹੇਠਲਾ **'ਦਸਵੰਧ ਭੇਟਾ ਪੱਤਰ'** ਭਰ ਕੇ **ਦਸਵੰਧ ਭੇਟਾਂ** ਦੇਣ ਦਾ ਪ੍ਰਣ ਕਰਦਾ/ਕਰਦੀ ਹਾਂ।

ਮੈਂ ______________________ ਪਤਾ ______________________

______________ ______________________________ ਫੋਨ ਨੰ:

______________ ਭਾਈ ਦਿੱਤ ਸਿੰਘ ਪੱਤ੍ਰਿਕਾ ਨੂੰ ਸਫਲਤਾ ਦੀਆਂ ਟੀਸੀਆਂ 'ਤੇ ਪੁੱਜਦਾ ਕਰਨ ਲਈ ਹਰ ਮਹੀਨੇ ਪਿਛੋਂ, ਦੋ ਮਹੀਨੇ ਪਿੱਛੋਂ, 6 ਮਹੀਨੇ ਪਿਛੋਂ, ਸਾਲ ਪਿੱਛੋਂ 200 ਰੁਪਏ/500 ਰੁਪਏ/1100 ਰੁਪਏ/2100 ਰੁਪਏ/5100 ਰੁਪਏ ਦਸਵੰਧ ਵਿੱਚੋਂ ਭੇਟਾ ਭੇਜਣ ਦਾ ਪ੍ਰਣ ਕਰਦਾ/ਕਰਦੀ ਹਾਂ। ਇਹ ਰਕਮ ਸਮੇਂ ਸਿਰ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਸਟੇਟ ਬੈਂਕ ਆਫ਼ ਪਟਿਆਲਾ, ਕਜਹੇੜੀ (ਚੰਡੀਗੜ੍ਹ) ਸ਼ਾਖਾ ਖਾਤਾ ਨੰ: **65139724105 IFSC Code STBP 0000435** ਵਿੱਚ ਨਕਦ ਜਮਾਂ ਕਰਵਾਕੇ/ਬੈਂਕ ਡ੍ਰਾਫਟ/ਚੈੱਕ ਰਾਹੀਂ ਭੇਜ ਕੇ ਰਸੀਦ ਪ੍ਰਾਪਤ ਕਰਦਾ ਰਹਾਂਗਾ/ਰਹਾਂਗੀ।

**ਦਸਵੰਧ ਕਰਤਾ ਦੇ ਦਸਤਖ਼ਤ**

**ਮਿਤੀ** __________



# Step ahead in life with LIC's New Money Back Plan




UIN: 512N278V01
Plan No. 821

## *Eligibility Conditions and Other Restriction :*

### For Basic plan

a) Minimum Basic Sum Assured : Rs. 100,000

b) Maximum Basic Sum Assured : No Limit

(The Basic Sum Assured shall be in multiples of Rs. 5000/-)

c) Minimum Age at entry for Life Assured : 13 years (completed)

d) Maximum Age at entry for Life Assured : 45 years (nearest birthday)

e) Maximum Maturity Age for Life Assured : 70 years (nearest birthday)

f) Term : 25 years

g) Premium paying term : 20 years

**ਵਧੇਰੇ ਜਾਣਕਾਰੀ ਲਈ ਸੰਪਰਕ ਕਰੋ:-**

**ਪਰਮਜੀਤ ਮਹਿਤਪੁਰੀ 9316133498, 8437997189**

Registration No. R.N.I CHAPUN/2010/33423
P.O. REGD. NO CHD/144/2014-16



੧ਓ ਸਤਿਗੁਰ ਪ੍ਰਸਾਦਿ ॥



ਸਿੱਖ ਕੌਮ ਦੇ ਮਹਾਨ ਵਿਦਵਾਨ

# ਪੰਥ ਰਤਨ ਭਾਈ ਦਿੱਤ ਸਿੰਘ ਜੀ ਗਿਆਨੀ

ਦੇ 164ਵੇਂ ਜਨਮ ਦਿਨ ਨੂੰ ਸਮਰਪਿਤ



ਪੰਥ ਰਤਨ ਭਾਈ ਦਿੱਤ ਸਿੰਘ ਜੀ ਗਿਆਨੀ

# ੧੪ ਵਾਂ ਕੀਰਤਨ ਦਰਬਾਰ

ਸਥਾਨ: ਗੁਰਦੁਆਰਾ ਗੁਰੂ ਤੇਗ ਬਹਾਦਰ ਸਾਹਿਬ ਸੈਕਟਰ 34 ਸੀ ਚੰਡੀਗੜ੍ਹ

ਮਿਤੀ: 19-4-2014, ਦਿਨ: ਸ਼ਨੀਵਾਰ, ਸਮਾਂ: 7.00 ਵਜੇ ਸ਼ਾਮ ਤੋਂ 9.30 ਵਜੇ ਸ਼ਾਮ

ਪ੍ਰੋਗਰਾਮ:

ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ) ਦੇ ਮੈਂਬਰ ਬਣੋ ਜੀ।

ਪਾਠ ਰਹਿਰਾਸ ਸਾਹਿਬ

6.00 ਵਜੇ ਤੋਂ 7.00 ਵਜੇ ਤੱਕ



7.00 ਵਜੇ ਤੋਂ 8.00 ਵਜੇ ਤੱਕ
ਭਾਈ ਅਮਰਜੀਤ ਸਿੰਘ ਜੀ ਝਾਂਸੀ
ਹਜ਼ੂਰੀ ਰਾਗੀ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ
ਸ੍ਰੀ ਅਨੰਦਪੁਰ ਸਾਹਿਬ



8.00 ਵਜੇ ਤੋਂ 9.00 ਵਜੇ ਤੱਕ
ਗਿਆਨੀ ਹਰਪਾਲ ਸਿੰਘ ਜੀ
ਕਥਾ ਵਾਚਕ
ਹੈਡ ਗ੍ਰੰਥੀ, ਗੁਰਦੁਆਰਾ ਸ੍ਰੀ ਫਤਿਹਗੜ੍ਹ ਸਾਹਿਬ

ਅਰਦਾਸ ਉਪਰੰਤ ਸਮਾਪਤੀ

9.00 ਤੋਂ 9.30 ਤੱਕ

ਵੱਲੋਂ: ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ, ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਅਤੇ ਭਾਈ ਦਿੱਤ ਸਿੰਘ ਸਾਹਿਤ ਸਭਾ, ਚੰਡੀਗੜ੍ਹ

ਸਹਿਯੋਗੀ: ਪ੍ਰਬੰਧਕ ਕਮੇਟੀ, ਗੁਰਦੁਆਰਾ ਗੁਰੂ ਤੇਗ ਬਹਾਦਰ ਸਾਹਿਬ ਸੈਕਟਰ 34 ਸੀ ਚੰਡੀਗੜ੍ਹ।

ਸੰਪਰਕ: 9465216530, 9316133498, 8968968397, 9501133891

ਗੁਰੂ ਕਾ ਲੰਗਰ ਅਤੁੱਟ ਵਰਤੇਗਾ।



